ੴ ਸਤਿਗੁਰ ਪ੍ਰਸਾਦਿ॥



ਗੁਰਮਤਿ ਸਾਚੀ ਸਾਚਾ ਵੀਚਾਰੁ॥



# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਚੇਤ-ਵੈਸਾਖ-ਜੇਠ, ਸੰਮਤ ਨਾਨਕਸ਼ਾਹੀ ੫੫੨ ਅਪ੍ਰੈਲ-ਮਈ 2020

ਜਿਲਦ ੬੪ (Vol. 64) ਅੰਕ ੧-੨ (Issue 1-2)






## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ ੫ | ਸਾਲਾਨਾ | ₹ ੧੨੫੦ |
| ਸਾਲਾਨਾ | ₹ ੫੦ | ਪੰਜ ਸਾਲ | ₹ ੫੦੦੦ |
| ਪੰਜ ਸਾਲ | ₹ ੨੫੦ | ਲਾਈਫ਼ | ₹ ੧੦੦੦੦ |
| ਲਾਈਫ਼ | ₹ ੫੦੦ | | |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919

website : www.sgpc.net
e-mail :gurmatparkashmonthly@gmail.com,
gyan_gurmat@yahoo.com

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

*ਗੁਰਬਾਣੀ ਵਿਚਾਰ:*

# ਵੈਸਾਖਿ ਧੀਰਨਿ ਕਿਉ ਵਾਢੀਆ

*ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ॥*
*ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ॥*
*ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ॥*
*ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ॥*
*ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ॥*
*ਦਯੁ ਵਿਸਾਰਿ ਵਿਗੁਚਣਾ ਪ੍ਰਭ ਬਿਨੁ ਅਵਰੁ ਨ ਕੋਇ॥*
*ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ॥*
*ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ ਪਰਾਪਤਿ ਹੋਇ॥*
*ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੩)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ 'ਬਾਰਹ ਮਾਹਾ ਮਾਂਝ' ਦੀ ਇਸ ਪਾਵਨ ਪਉੜੀ ਦੁਆਰਾ 'ਵੈਸਾਖ' ਮਹੀਨੇ ਦੇ ਨਾਲ ਸੰਬੰਧਿਤ ਸੰਕੇਤਾਵਲੀ ਤੇ ਦ੍ਰਿਸ਼ਾਵਲੀ ਦੇ ਮਾਧਿਅਮ ਨਾਲ ਪਰਮਾਤਮਾ ਦੇ ਸੱਚੇ ਨਾਮ ਤੋਂ ਵਿੱਛੜੀ ਜੀਵ-ਇਸਤਰੀ ਦੀ ਇਸ ਨਾਸ਼ਮਾਨ ਸੰਸਾਰ ਵਿਚ ਉਲਾਰੂ ਬਿਰਤੀ ਨੂੰ ਉਸਾਰੂ ਦਿਸ਼ਾ ਪ੍ਰਦਾਨ ਕਰਦੇ ਹੋਏ ਉਸ ਨੂੰ ਸਤਿਗੁਰੂ ਦੇ ਗੁਰਮਤਿ ਗਿਆਨ ਦੀ ਸੇਧ ਵਿਚ ਚੱਲਦਿਆਂ ਪਰਮਾਤਮਾ ਦੇ ਸਦੀਵੀ ਰਹਿਣ ਵਾਲੇ ਸੱਚੇ ਨਾਮ ਦੀ ਸੰਭਾਲ ਕਰਨ ਦਾ ਸੁਮਾਰਗ ਬਖ਼ਸ਼ਿਸ਼ ਕਰਦੇ ਹਨ। ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਵੈਸਾਖ ਮਹੀਨਾ ਜੋ ਕਿ ਮਨੁੱਖ-ਮਾਤਰ ਨੂੰ ਉਸ ਦੀ ਕਮਾਈ ਦੇ ਮਿੱਠੇ ਫਲ ਦੀ ਆਸ ਬੰਨ੍ਹਾਉਣ ਵਾਲਾ ਹੈ ਉਸ ਵਿਚ ਵੀ ਉਨ੍ਹਾਂ ਜੀਵ-ਇਸਤਰੀਆਂ ਨੂੰ ਧੀਰਜ ਕਿਉਂ ਆਏਗਾ ਜਿਹੜੀਆਂ ਮਾਲਕ ਦੇ ਪਿਆਰ ਤੋਂ ਵਿੱਛੜੀਆਂ ਹੋਈਆਂ ਹਨ, ਜਿਨ੍ਹਾਂ ਜੀਵ-ਇਸਤਰੀਆਂ ਨੇ ਪਰਮਾਤਮਾ ਰੂਪੀ ਅਸਲ ਸੱਜਣ ਨੂੰ ਭੁਲਾ ਛੱਡਿਆ ਹੋਇਆ ਹੈ ਅਤੇ ਜੋ ਸੰਸਾਰ ਦੀ ਦਿੱਸਦੀ ਮਾਇਆ ਦੇ ਅਸਰ ਥੱਲੇ ਹਨ? ਅਗਿਆਨੀ ਮਨੁੱਖ ਨੂੰ ਇਹ ਸੱਚਾਈ ਇਸ ਸੰਸਾਰ 'ਚ ਵਿਚਰਦਿਆਂ ਵਿੱਸਰ ਜਾਂਦੀ ਹੈ ਕਿ ਨਾ ਪੁੱਤਰ, ਨਾ ਇਸਤਰੀ ਅਤੇ ਨਾ ਹੀ ਧਨ ਉਸ ਦੇ ਨਾਲ ਜਾਂਦਾ ਹੈ, ਸਿਰਫ ਤੇ ਸਿਰਫ ਕਦੇ ਨਾ ਨਾਸ਼ ਹੋਣ ਵਾਲਾ ਪਰਮਾਤਮਾ ਦਾ ਨਾਮ ਹੀ ਉਸ ਦੇ ਨਾਲ ਰਹਿੰਦਾ/ਸਹਾਈ ਹੁੰਦਾ ਹੈ। ਇਸ ਘੋਰ ਅਗਿਆਨਤਾ ਵਿਚ ਸਾਰੀ ਲੋਕਾਈ ਹੀ ਉਲਝ ਕੇ ਆਤਮਿਕ ਮੌਤ ਦਾ ਗ੍ਰਾਸ ਬਣ ਰਹੀ ਹੈ। ਮਾਇਆ-ਮੋਹ ਦੇ ਕੂੜੇ ਧੰਦੇ ਵਿਚ ਮਨ ਉਲਝਿਆ ਪਿਆ ਹੈ। ਇਸ ਸੱਚਾਈ ਨੂੰ ਵੀ ਮਨੁੱਖ ਨੇ ਵਿਸਾਰਿਆ ਹੋਇਆ ਹੈ ਕਿ ਪਿਆਰੇ ਮਾਲਕ ਨੂੰ ਭੁਲਾ ਕੇ ਤਾਂ ਖੱਜਲ-ਖੁਆਰ ਹੀ ਹੋਈਦਾ ਹੈ ਤੇ ਉਸ ਮਾਲਕ ਬਿਨਾਂ ਮਨੁੱਖ ਦਾ ਕੋਈ ਸਦੀਵੀ ਸਾਥੀ ਮਦਦਗਾਰ ਹੈ ਹੀ ਨਹੀਂ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਕੁਝ ਸੁਭਾਗੇ ਮਨੁੱਖ ਜੋ ਪਿਆਰੇ ਪ੍ਰਭੂ ਦੇ ਚਰਨਾਂ ਨਾਲ ਲੱਗ ਜਾਂਦੇ ਹਨ ਉਨ੍ਹਾਂ ਦੀ ਸੁੱਚੀ ਤੇ ਮੈਲ ਰਹਿਤ ਸੋਭਾ ਵਡਿਆਈ ਹੈ। ਸਤਿਗੁਰੂ ਜੀ ਸੰਸਾਰਕ ਬਿਰਤੀ ਵਾਲੇ ਜੀਵਾਂ ਦੇ ਉੱਧਾਰ ਦੀ ਨਿਰਮਲ ਭਾਵਨਾ ਨੂੰ ਸੰਕੇਤਕ ਰੂਪ 'ਚ ਪ੍ਰਗਟਾਉਂਦੇ ਹੋਏ ਬਚਨ ਕਰਦੇ ਹਨ ਕਿ ਹੇ ਮਾਲਕ! ਬੇਨਤੀ ਹੈ ਕਿ ਤੁਸੀਂ ਆਪ ਹੀ ਮਿਲ ਪਵੋ। ਜੀਵਨ ਰੂਪੀ ਵੈਸਾਖ ਦਾ ਇਹ ਮਹੀਨਾ ਸਤਿਗੁਰੂ ਦੇ ਰੂ-ਬ-ਰੂ ਹੋ ਕੇ ਪਰਮਾਤਮਾ ਰੂਪੀ ਮਾਲਕ ਨਾਲ ਮਿਲਾਪ ਕਰਵਾਉਣ ਦੀ ਹਾਲਤ ਵਿਚ ਸੁਹਾਵਣਾ ਹੋ ਸਕਦਾ ਹੈ। ■

# ਹਰਿ ਜੇਠਿ ਜੁੜੰਦਾ ਲੋੜੀਐ. . .

*ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ॥*
*ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ॥*
*ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ॥*
*ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ॥*
*ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ॥*
*ਜੋ ਪ੍ਰਭਿ ਕੀਤੇ ਆਪਣੇ ਸੇਈ ਕਹੀਅਹਿ ਧੰਨਿ॥*
*ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ॥*
*ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ॥*
*ਹਰਿ ਜੇਠੁ ਰੰਗੀਲਾ ਤਿਸੁ ਧਣੀ ਜਿਸ ਕੈ ਭਾਗੁ ਮਥੰਨਿ॥੪॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੪)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ "ਬਾਰਹ ਮਾਹਾ ਮਾਂਝ" ਦੀ ਇਸ ਪਾਵਨ ਪਉੜੀ ਅੰਦਰ ਜੇਠ ਮਹੀਨੇ ਦੇ ਸਖ਼ਤ ਮੌਸਮ ਤੇ ਖਾਸ ਵਾਤਾਵਰਨ ਦੇ ਸੰਕੇਤਕ ਵਰਣਨ ਦੁਆਰਾ ਮਨੁੱਖ-ਮਾਤਰ ਨੂੰ ਪਰਮਾਤਮਾ ਦੇ ਪਵਿੱਤਰ ਨਾਮ ਨਾਲ ਜੁੜਦਿਆਂ, ਸੱਚੇ ਗੁਰੂ ਗਿਆਨ ਤੇ ਚੰਗੀ ਸੰਗਤ ਕਰਦਿਆਂ ਦੁਰਲੱਭ ਮਨੁੱਖਾ ਜਨਮ ਸਫ਼ਲ ਕਰਨ ਦਾ ਗੁਰਮਤਿ ਗਾਡੀ ਮਾਰਗ ਪ੍ਰਦਾਨ ਕਰਦੇ ਹਨ। ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਜੇਠ ਮਹੀਨੇ ਵਿਚ ਹਰੀ ਪਰਮਾਤਮਾ, ਜਿਸ ਦੀ ਸਰਬਸ਼ਕਤੀ ਮਾਨਤਾ ਕਰਕੇ ਸਾਰੇ ਹੀ ਜੀਵ ਉਸ ਅੱਗੇ ਝੁਕਦੇ ਹਨ, ਮਨੁੱਖ-ਮਾਤਰ ਨੂੰ ਉਸ ਦੇ ਪਵਿੱਤਰ ਨਾਮ ਨਾਲ ਹੀ ਜੁੜਨਾ ਚਾਹੀਦਾ ਹੈ। ਜੇਕਰ ਅਸਲ ਸੱਜਣ ਨੂੰ ਪਛਾਣ ਕੇ ਉਸ ਦਾ ਪੱਲਾ ਫੜ ਲਈਏ ਤਾਂ ਉਹ ਸ਼ਰਨ ਪਏ ਮਨੁੱਖ ਦੀ ਰੱਖਿਆ ਜ਼ਰੂਰ ਕਰਦਾ ਹੈ ਤੇ ਜੀਵ ਨੂੰ ਕਿਸੇ ਦੁਆਰਾ ਬੰਨ੍ਹੇ ਜਾਣ ਦਾ ਡਰ ਨਹੀਂ ਰਹਿੰਦਾ। ਦੂਜੇ ਸ਼ਬਦਾਂ ਵਿਚ ਮਨੁੱਖ ਪ੍ਰਭੂ-ਨਾਮ ਨਾਲ ਜੁੜ ਕੇ ਜਮਾਂ ਦੀ ਫਾਹੀ ਜਾਂ ਤ੍ਰਾਸ ਤੋਂ ਬਚਿਆ ਰਹਿੰਦਾ ਹੈ। ਗੁਰੂ ਪਾਤਸ਼ਾਹ ਜੀ ਕਥਨ ਕਰਦੇ ਹਨ ਕਿ ਪਰਮਾਤਮਾ ਦਾ ਨਾਮ ਅਜਿਹਾ ਕੀਮਤੀ ਮੋਤੀ ਹੈ ਜਿਸ ਨੂੰ ਜੀਵ ਪ੍ਰਾਪਤ ਕਰ ਲਵੇ ਤਾਂ ਇਹ ਉਸ ਤੋਂ ਕੋਈ ਵੀ ਸੰਨ੍ਹ ਲਾ ਕੇ ਖੋਹ ਨਹੀਂ ਸਕਦਾ। ਨਾਮ ਚੇਤੇ ਰੱਖਣ ਕਰਕੇ ਪਰਮਾਤਮਾ ਦੇ ਜਿੰਨੇ ਵੀ ਰੰਗ ਹਨ ਉਹ ਸਾਰੇ ਇਸ ਨਾਲ ਜੁੜਨ ਵਾਲੇ ਨੂੰ ਚੰਗੇ ਲਗਦੇ ਹਨ ਭਾਵ ਨਾਮ ਨਾਲ ਜੁੜਨ ਵਾਲਾ ਹਰ ਘਟਨਾ ਜਾਂ ਵਰਤਾਰੇ ਨੂੰ ਸਹਿਜ ਰੂਪ 'ਚ ਲੈਂਦਾ ਹੋਇਆ ਪ੍ਰੇਸ਼ਾਨ ਨਹੀਂ ਹੁੰਦਾ। ਸਤਿਗੁਰੂ ਜੀ ਤੱਤਸਾਰ ਬਖਸ਼ਦੇ ਹੋਏ ਫੁਰਮਾਉਂਦੇ ਹਨ ਕਿ ਪਰਮਾਤਮਾ ਜੋ ਚਾਹੁੰਦਾ ਹੈ ਉਹੀ ਕਰਦਾ ਹੈ। ਉਹ ਜਿਵੇਂ ਜੀਵਾਂ ਤੋਂ ਕਰਾਉਂਦਾ ਹੈ ਜੀਵ ਉਵੇਂ ਕਰਦੇ ਹਨ। ਅਜਿਹੇ ਸੁਭਾਗੇ-ਜਨ ਹੁੰਦੇ ਹਨ ਜਿਨ੍ਹਾਂ ਨੂੰ ਮਾਲਕ ਆਪਣਾ ਬਣਾ ਲੈਂਦਾ ਹੈ। ਉਨ੍ਹਾਂ ਨੂੰ ਸ਼ੋਭਾ, ਧੰਨਤਾ ਦੇ ਪਾਤਰ ਆਖੋ। ਆਪਣੇ ਨਾਲ ਜੋੜ ਲੈਣਾ ਉਸ ਮਾਲਕ ਦੀ ਕਿਰਪਾ-ਬਖ਼ਸ਼ਿਸ਼ ਦੁਆਰਾ ਹੀ ਹੋ ਸਕਦਾ ਹੈ। ਜੇਕਰ ਮਨੁੱਖ ਦੇ ਸਿਰਫ ਆਪਣੇ ਯਤਨ ਫਲਦਾਇਕ ਹੋ ਸਕਦੇ ਹੋਣ ਤਾਂ ਫਿਰ ਉਹ ਮਾਲਕ ਤੋਂ ਕਿਉਂ ਵਿੱਛੜਨਗੇ ਤੇ ਕਿਉਂ ਰੋਣਗੇ? ਸਾਧੂ ਭਾਵ ਸੱਚੇ ਗੁਰੂ ਦਾ ਸਾਥ ਮਿਲ ਜਾਵੇ ਤਦ ਹੀ ਰੂਹਾਨੀ ਜੀਵਨ ਮਿਲ ਸਕਦਾ ਹੈ ਜਿਸ ਵਿਚ ਅਸਲ ਅਨੰਦ ਹੈ। ਜਿਸ ਮਨੁੱਖ ਦੇ ਮੱਥੇ ਦੇ ਭਾਗ ਪ੍ਰਗਟ ਹੋਣ, ਮਨੁੱਖਾ ਜੀਵਨ ਰੂਪੀ ਜੇਠ ਦਾ ਮਹੀਨਾ ਉਸ ਲਈ ਦੁਖਦਾਈ ਨਹੀਂ ਬਲਕਿ ਰੰਗੀਲਾ ਤੇ ਅਨੰਦਦਾਇਕ ਹੈ। ■

ਸੰਪਾਦਕੀ...

# ਕੋਰੋਨਾ ਮਹਾਂਮਾਰੀ ਸਮੇਂ ਸਿੱਖਾਂ ਦੁਆਰਾ ਮਨੁੱਖਤਾ ਦੀ ਸੇਵਾ ਅਤੇ ਪੀਲੀ ਪੱਤਰਕਾਰੀ

*ਸਿੱਖ ਪੰਥ ਦੀ ਨੁਮਾਇੰਦਾ ਜਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਮੇਤ ਹੋਰ ਬਹੁਤ ਸਾਰੀਆਂ ਸਿੱਖ ਸੰਸਥਾਵਾਂ ਅਤੇ ਸਮੁੱਚਾ ਸਿੱਖ ਜਗਤ ਮਨੁੱਖਤਾ ਨੂੰ ਦਰਪੇਸ਼ ਕੁਦਰਤੀ ਆਫ਼ਤਾਂ ਦੇ ਸਮੇਂ ਦੁਨੀਆ ਭਰ ਵਿਚ ਮੂਹਰਲੀ ਕਤਾਰ ਵਿਚ ਖੜਾ ਨਜ਼ਰ ਆਉਂਦਾ ਹੈ। ਅੱਜ ਜਦੋਂ ਸਾਰੀ ਦੁਨੀਆ ਵਿਚ ਕੋਰੋਨਾ ਮਹਾਂਮਾਰੀ ਕਾਰਨ ਹਾਹਾਕਾਰ ਮੱਚੀ ਹੋਈ ਹੈ ਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਬਹੁਤ ਸਾਰੀਆਂ ਸਿੱਖ ਸੰਸਥਾਵਾਂ ਮਨੁੱਖਤਾ ਦੇ ਭਲੇ ਲਈ ਅੱਗੇ ਆਈਆਂ ਹਨ। ਅਸਲ ਵਿਚ ਇਹ ਪਰਉਪਕਾਰੀ ਜੀਵਨ ਸਾਨੂੰ ਗੁਰੂ ਸਾਹਿਬਾਨ ਨੇ ਆਪ ਦੱਸਿਆ ਹੈ। ਗੁਰੂ ਸਾਹਿਬਾਨ ਨੇ ਸਮੇਂ ਦੀਆਂ ਭਿਆਨਕ ਮਹਾਂਮਾਰੀਆਂ ਸਮੇਂ ਦੁਖੀ ਮਨੁੱਖਤਾ ਦੀ ਸੇਵਾ ਕਰ ਕੇ ਸਾਡੇ ਲਈ ਪੂਰਨੇ ਪਾਏ ਹਨ। ਗੁਰੂ ਦੇ ਸਿੱਖ ਹਮੇਸ਼ਾ ਆਪਣੇ ਗੁਰੂ ਦੇ ਪੂਰਨਿਆਂ ਉੱਪਰ ਚੱਲਦੇ ਹਨ।*

*ਭਾਰਤ ਵਿਚ ਕੋਰੋਨਾ ਵਾਇਰਸ ਦੇ ਮੁੱਢਲੇ ਦਿਨਾਂ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਦੀਵਾਨ ਹਾਲ ਮੰਜੀ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾ ਕੇ ਮਨੁੱਖਤਾ ਦੇ ਭਲੇ ਲਈ ਅਰਦਾਸ ਕੀਤੀ ਗਈ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਕਾਰਜਕਾਰੀ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਜੀ ਨੇ ਕੌਮ ਦੇ ਨਾਮ ਸੰਦੇਸ਼ ਜਾਰੀ ਕਰਦਿਆਂ ਵਿਸ਼ਵ ਭਰ ਵਿਚ ਸਿੱਖ ਸੰਸਥਾਵਾਂ ਤੇ ਗੁਰਦੁਆਰਾ ਪ੍ਰਬੰਧਕ ਕਮੇਟੀਆਂ ਨੂੰ ਇਸ ਭਿਆਨਕ ਕੋਰੋਨਾ ਮਹਾਂਮਾਰੀ ਸਮੇਂ ਲੋੜਵੰਦਾਂ ਲਈ ਲੰਗਰ, ਦਵਾਈਆਂ ਅਤੇ ਹੋਰ ਜ਼ਰੂਰੀ ਸਾਮਾਨ ਦੀ ਮਦਦ ਕਾਰਨ ਲਈ ਅੱਗੇ ਆਉਣ ਅਤੇ ਵਿਦੇਸ਼ਾਂ ਵਿਚ ਪੜ੍ਹਨ ਗਏ ਵਿਦਿਆਰਥੀਆਂ ਦੀ ਸਹਾਇਤਾ ਲਈ ਗੁਰੂ-ਘਰ ਦੇ ਖ਼ਜ਼ਾਨਿਆਂ ਦੀ ਵਰਤੋਂ ਖੁੱਲ-ਦਿੱਲੀ ਨਾਲ ਕਰਨ ਦਾ ਆਦੇਸ਼ ਜਾਰੀ ਕੀਤਾ ਸੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਸ੍ਰੀ ਗੁਰੂ ਰਾਮਦਾਸ ਮੈਡੀਕਲ ਕਾਲਜ ਅਤੇ ਹਸਪਤਾਲ ਅਤੇ ਸਮੂਹ ਗੁਰਦੁਆਰਾ ਸਾਹਿਬਾਨ ਦੀਆਂ ਸਰਾਵਾਂ ਨੂੰ ਲੋੜ ਪੈਣ 'ਤੇ ਆਈਸੋਲੇਸ਼ਨ ਵਾਰਡ ਬਣਾਉਣ ਲਈ ਪੰਜਾਬ ਸਰਕਾਰ ਨੂੰ ਪੇਸ਼ਕਸ਼ ਕੀਤੀ ਸੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪੂਰੇ ਪੰਜਾਬ ਨੂੰ ਮਾਝਾ, ਮਾਲਵਾ ਤੇ ਦੋਆਬਾ ਜ਼ੋਨਾਂ ਵਿਚ ਵੰਡ ਕੇ ਪੰਜਾਬ, ਹਰਿਆਣਾ, ਹਿਮਾਚਲ ਅਤੇ ਚੰਡੀਗੜ੍ਹ ਦੇ ਲੱਗਭਗ ੮੦ ਗੁਰਦੁਆਰਾ ਸਾਹਿਬਾਨ ਵਿਚ ਲੰਗਰ ਤਿਆਰ ਕਰਵਾ ਕੇ ਰੋਜ਼ਾਨਾ ਲੱਖਾਂ ਲੋੜਵੰਦਾਂ ਦੀ ਨਿਰੰਤਰ ਸੇਵਾ ਕਰਦੀ ਰਹੀ ਹੈ। ਇਸੇ ਤਰ੍ਹਾਂ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਲੰਮੇ ਸਮੇਂ ਤੋਂ ਰੋਜ਼ਾਨਾ ਲੱਖਾਂ ਜ਼ਰੂਰਤਮੰਦਾਂ ਨੂੰ ਪਰਸ਼ਾਦਾ ਛਕਾਉਂਦੀ ਆ ਰਹੀ ਹੈ। ਇਸ ਤੋਂ ਇਲਾਵਾ ਦੇਸ਼-ਵਿਦੇਸ਼ ਵਿਚ ਹੋਰ ਬਹੁਤ ਸਾਰੀਆਂ ਕਾਰ-ਸੇਵਾ ਸੰਸਥਾਵਾਂ, ਨਿਹੰਗ ਸਿੰਘ ਜਥੇਬੰਦੀਆਂ, ਗੁਰਦੁਆਰਾ ਕਮੇਟੀਆਂ ਅਤੇ ਸਮਾਜ ਸੇਵੀ ਸੰਸਥਾਵਾਂ ਅਤੇ ਗੈਰ-ਸਿੱਖ ਸੰਸਥਾਵਾਂ ਵੀ ਮਨੁੱਖਤਾ ਉੱਪਰ ਇਸ ਬਿਪਤਾ ਦੀ ਘੜੀ ਵਿਚ ਖੁੱਲ ਕੇ ਸਾਹਮਣੇ ਆਈਆਂ ਹਨ ਅਤੇ*

*ਲੰਗਰ, ਮਾਸਕ, ਸੈਨੀਟਾਈਜ਼ਰ ਆਦਿ ਹਰ ਪ੍ਰਕਾਰ ਦੀ ਮਦਦ ਕਰ ਰਹੀਆਂ ਹਨ, ਸਰਕਾਰਾਂ ਨੂੰ ਹਰ ਤਰ੍ਹਾਂ ਦਾ ਸਹਿਯੋਗ ਦੇ ਰਹੀਆਂ ਹਨ। ਗੁਰਦੁਆਰਾ ਸਾਹਿਬਾਨ ਵੱਲੋਂ ਖੁੱਲ ਕੇ ਕੀਤੀ ਜਾ ਰਹੀ ਮਨੁੱਖਤਾ ਦੀ ਸੇਵਾ ਨੇ ਉਨ੍ਹਾਂ ਭਲੇ ਪੁਰਸ਼ਾਂ ਨੂੰ ਆਪਣੇ ਆਪ ਜਵਾਬ ਦੇ ਦਿੱਤਾ ਹੈ ਜਿਹੜੇ ਕਹਿੰਦੇ ਹੁੰਦੇ ਸਨ ਕਿ ਗੁਰੂ-ਘਰਾਂ ਦੀਆਂ ਗੋਲਕਾਂ ਵਿਚ ਪੈਸਾ ਨਾ ਪਾਓ। ਇਸ ਬਿਪਤਾ ਦੀ ਘੜੀ ਵਿਚ ਗੋਲਕਾਂ ਹੀ ਲੋੜਵੰਦਾਂ ਦਾ ਸਹਾਰਾ ਬਣੀਆਂ ਹਨ।*

*ਸਿੱਖਾਂ ਦੀ ਇਸ ਸੇਵਾ ਅਤੇ ਮਨੁੱਖਤਾ ਲਈ ਕੀਤੇ ਜਾ ਰਹੇ ਪਰਉਪਕਾਰੀ ਕਾਰਜਾਂ ਦੀ ਦੇਸ਼-ਵਿਦੇਸ਼ ਵਿਚ ਭਰਪੂਰ ਸ਼ਲਾਘਾ ਹੋ ਰਹੀ ਹੈ। ਵੱਖ-ਵੱਖ ਦੇਸ਼ਾਂ ਦੇ ਮੁਖੀਆਂ ਨੇ ਸਿੱਖਾਂ ਦੀ ਇਸ ਸੇਵਾ-ਭਾਵਨਾ ਨੂੰ ਸਲਾਹਿਆ ਹੈ। ਦਿੱਲੀ ਪੁਲਿਸ ਵੱਲੋਂ ਕਾਰਾਂ, ਜਿਪਸੀਆਂ ਤੇ ਮੋਟਰ ਸਾਈਕਲਾਂ ਉੱਪਰ ਸਾਇਰਨ ਵਜਾਉਂਦਿਆਂ ਗੁਰਦੁਆਰਾ ਸ੍ਰੀ ਬੰਗਲਾ ਦੀ ਪਰਕਰਮਾ ਕਰ ਕੇ ਕੀਤੀ ਜਾ ਰਹੀ ਲੰਗਰ ਦੀ ਸੇਵਾ ਨੂੰ ਸਨਮਾਨ ਦਿੱਤਾ ਗਿਆ ਅਤੇ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਧੰਨਵਾਦ ਕੀਤਾ। ਗੁਰਦੁਆਰਾ ਸਾਹਿਬਾਨ ਦੀ ਸੇਵਾ ਨੂੰ ਵੇਖ ਕੇ ਦੇਸ਼ ਦੇ ਪ੍ਰਧਾਨ ਮੰਤਰੀ ਨੂੰ ਵੀ ਕਹਿਣਾ ਪਿਆ ਕਿ ਲੋਕਾਂ ਦੀ ਸੇਵਾ ਕਰਨ 'ਚ ਗੁਰਦੁਆਰੇ ਬੇਮਿਸਾਲ ਕੰਮ ਕਰ ਰਹੇ ਹਨ। ਅਸਲ ਵਿਚ ਸਿੱਖਾਂ ਦੀ ਇਸ ਮਨੁੱਖਤਾਵਾਦੀ ਸੇਵਾ ਅਤੇ ਦੁਨੀਆ ਭਰ ਵਿਚ ਹੋਈ ਸ਼ਲਾਘਾ ਦਾ ਸਿਹਰਾ ਗੁਰੂ ਸਾਹਿਬਾਨ ਨੂੰ ਜਾਂਦਾ ਹੈ ਜਿਨ੍ਹਾਂ ਨੇ ਸਾਨੂੰ ਮਨੁੱਖਤਾਵਾਦੀ ਪਰਉਪਕਾਰੀ ਜੀਵਨ-ਜਾਚ ਸਿਖਾਈ ਹੈ।*

*ਅੱਜ ਵਿਸ਼ਵ ਭਰ ਵਿਚ ਜਿੱਥੇ ਕੋਰੋਨਾ ਵਾਇਰਸ ਨਾਲ ਹਾਹਾਕਾਰ ਮੱਚੀ ਹੋਈ ਹੈ, ੨੧੨ ਦੇਸ਼ਾਂ ਵਿਚ ਫ਼ੈਲ ਚੁੱਕੇ ਇਸ ਵਾਇਰਸ ਨੇ ਲੱਗਭਗ ੪੦ ਲੱਖ ਤੋਂ ਉੱਪਰ ਲੋਕਾਂ ਨੂੰ ਆਪਣੀ ਗ੍ਰਿਫਤ ਵਿਚ ਲੈ ਲਿਆ ਹੈ, ਤਿੰਨ ਲੱਖ ਦੇ ਕਰੀਬ ਲੋਕਾਂ ਦੀ ਮੌਤ ਹੋ ਚੁੱਕੀ ਹੈ, ਉੱਥੇ ਹੀ ਭਾਰਤ ਵਿਚ ਕੋਰੋਨਾ ਦੇ ਨਾਲ ਇਕ ਹੋਰ ਬਹੁਤ ਹੀ ਖ਼ਤਰਨਾਕ ਵਾਇਰਸ ਪੂਰੀ ਤੀਬਰ ਗਤੀ ਨਾਲ ਫ਼ੈਲ ਚੁੱਕਾ ਹੈ ਅਤੇ ਲਗਾਤਾਰ ਫ਼ੈਲ ਰਿਹਾ ਹੈ। ਉਹ ਵਾਇਰਸ ਹੈ— ਨਫ਼ਰਤ ਦਾ ਵਾਇਰਸ ਜੋ ਸ਼ਾਇਦ ਮਨੁੱਖਤਾ ਲਈ ਕੋਰੋਨਾ ਵਾਇਰਸ ਨਾਲੋਂ ਵੀ ਜ਼ਿਆਦਾ ਭਿਆਨਕ ਹੈ। ਇਸ ਵਾਇਰਸ ਨੇ ਦੁਨੀਆ ਭਰ ਵਿਚ ਦੇਸ਼ ਨੂੰ ਸ਼ਰਮਸਾਰ ਕੀਤਾ ਹੈ। ਇਸ ਨਾਲ ਇਨਸਾਨੀਅਤ ਵੀ ਸ਼ਰਮਸਾਰ ਹੋ ਰਹੀ ਹੈ।*

*ਸਮੇਂ-ਸਮੇਂ ਤੇ ਦੁਨੀਆ ਭਰ ਵਿਚ ਕਈ ਵਾਇਰਸ ਆਏ ਅਤੇ ਦਵਾਈਆਂ ਦੀ ਖੋਜ ਕਰ ਕੇ ਠੱਲ ਲਏ ਗਏ ਪਰ ਭਾਰਤ ਵਿਚਲਾ ਨਫ਼ਰਤ ਦਾ ਵਾਇਰਸ ਸਦੀਆਂ ਪੁਰਾਣਾ ਹੈ ਅਤੇ ਇੰਨਾ ਨਾ-ਮੁਰਾਦ ਹੈ ਕਿ ਇਸ ਉੱਪਰ ਕੋਈ ਇਨਸਾਨੀਅਤ ਜਾਂ ਮਨੁੱਖੀ ਕਦਰਾਂ-ਕੀਮਤਾਂ ਰੂਪੀ ਦਵਾਈ ਅਸਰ ਨਹੀਂ ਕਰਦੀ। ਇਸ ਵਾਇਰਸ ਨੇ ਮਨੁੱਖਤਾ ਨੂੰ ਬਹੁਤ ਕਸ਼ਟ ਦਿੱਤੇ ਹਨ। ਇਸ ਵਾਇਰਸ ਨੇ ਤਾਂ ਦੇਸ਼ ਵਿੱਚੋਂ ਕਈ ਕੌਮਾਂ ਲੱਗਭਗ ਖ਼ਤਮ ਹੀ ਕਰ ਦਿੱਤੀਆਂ ਅਤੇ ਕਈਆਂ ਨੂੰ ਖ਼ਤਮ ਕਰਨ ਦੀ ਹੋੜ ਵਿਚ ਹੈ। ਅੱਜ ਜਦੋਂ ਸਾਰੀ ਦੁਨੀਆ ਵਿਚ ਬੱਚਾ-ਬੱਚਾ ਕੋਰੋਨਾ ਵਾਇਰਸ ਦੇ ਚੀਨ ਵਿਚਲੇ ਵੂਹਾਨ ਸ਼ਹਿਰ ਤੋਂ ਫੈਲਣ ਬਾਰੇ ਜਾਣੂ ਹੈ ਤਾਂ ਇੱਧਰ ਇਸ ਦੇਸ਼ ਵਿਚਲੇ ਨਫ਼ਰਤੀ ਵਾਇਰਸ ਦੇ ਮਰੀਜ਼ ਫਿਰਕੂ ਲੋਕ ਇਸ ਕੋਰੋਨਾ ਵਾਇਰਸ ਨੂੰ ਮਸੀਤਾਂ ਅਤੇ ਗੁਰਦੁਆਰਿਆਂ ਵਿੱਚੋਂ ਫੈਲ ਰਿਹਾ ਦੱਸ ਕੇ ਆਪਣੀ ਨਫ਼ਰਤ ਦਾ ਪ੍ਰਗਟਾਵਾ ਕਰ ਰਹੇ ਹਨ। ਭਾਰਤ ਵਿਚ ਨਫ਼ਰਤ ਦੇ ਵਾਇਰਸ ਦਾ ਸਭ ਤੋਂ ਅਹਿਮ ਸ੍ਰੋਤ ਪੀਲੀ ਪੱਤਰਕਾਰੀ ਹੈ। ਜੋ ਦਿਨ-*

*ਰਾਤ ਆਪਣੇ ਮੂੰਹ ਵਿੱਚੋਂ ਨਫ਼ਰਤ ਦਾ ਜ਼ਹਿਰ ਉਗਲ ਰਿਹਾ ਹੈ। ਦੇਸ਼ ਅੰਦਰ ਜਿੱਥੇ ਬਹੁਤ ਸਾਰਾ ਮੀਡੀਆ ਅਤੇ ਪੱਤਰਕਾਰ ਉਸਾਰੂ ਭੂਮਿਕਾ ਨਿਭਾ ਰਹੇ ਹਨ ਉੱਥੇ ਕਿਸੇ ਵਿਸ਼ੇਸ਼ ਏਜੰਡੇ ਤਹਿਤ ਕੰਮ ਕਰ ਰਹੀ ਪੀਲੀ ਪੱਤਰਕਾਰੀ ਆਪਣੀ ਫਿਰਕੂ ਸੋਚ ਸਦਕਾ ਨਫ਼ਰਤ ਫ਼ੈਲਾ ਰਹੀ ਹੈ। ਪਹਿਲਾਂ ਇਸ ਪੀਲੀ ਪੱਤਰਕਾਰੀ ਨੇ ਮੁਸਲਮਾਨਾਂ ਦੀ ਤਬਲੀਗੀ ਜਮਾਤ ਨੂੰ ਦੇਸ਼ ਵਿਚ ਕੋਰੋਨਾ ਵਾਇਰਸ ਫ਼ੈਲਾਉਣ ਲਈ ਜ਼ਿੰਮੇਵਾਰ ਠਹਿਰਾਇਆ ਅਤੇ ਹੁਣ ਪੱਬਾਂ ਭਾਰ ਹੋ ਕੇ ਪੰਜਾਬ ਵਿਚ ਕੋਰੋਨਾ ਵਾਇਰਸ ਦੇ ਫ਼ੈਲਣ ਲਈ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਤੋਂ ਆਈ ਸੰਗਤ ਨੂੰ ਜ਼ਿੰਮੇਵਾਰ ਠਹਿਰਾਇਆ ਜਾ ਰਿਹਾ ਹੈ, ਜੋ ਕਿ ਬੇਹੱਦ ਸ਼ਰਮਨਾਕ ਵਰਤਾਰਾ ਹੈ। ਦੇਸ਼ ਵਿਚਲਾ ਨਫ਼ਰਤ ਦਾ ਇਹ ਵਾਇਰਸ ਇੰਨਾ ਘਾਤਕ ਹੈ ਕਿ ਇਸ ਦੁਆਰਾ ਫ਼ੈਲਾਈ ਜਾਂਦੀ ਨਫ਼ਰਤ ਦਾ ਸ਼ਿਕਾਰ ਵਿਦੇਸ਼ਾਂ ਵਿਚ ਦੂਸਰੀਆਂ ਕੌਮਾਂ ਨੂੰ ਵੀ ਹੋਣਾ ਪੈ ਜਾਂਦਾ ਹੈ। ਲੰਘੇ ਮਾਰਚ ਮਹੀਨੇ ਅਫ਼ਗਾਨਿਸਤਾਨ ਦੇ ਸ਼ਹਿਰ ਕਾਬਲ ਵਿਚ ਗੁਰਦੁਆਰਾ ਸਾਹਿਬ ਦੇ ਅੰਦਰ ੨੫ ਦੇ ਕਰੀਬ ਸਿੱਖਾਂ ਦਾ ਬੇਰਹਿਮੀ ਨਾਲ ਕੀਤਾ ਗਿਆ, ਕਤਲ ਬੇਹੱਦ ਨਿੰਦਣਯੋਗ ਵਰਤਾਰਾ ਹੈ। ਸਿੱਖਾਂ ਦੀ ਇਹ ਡੂੰਘੀ ਪੀੜਾ ਵਿਸ਼ਵ-ਵਿਆਪੀ ਕੋਰੋਨਾ ਮਹਾਂਮਾਰੀ ਦੇ ਸੰਤਾਪ ਵਿਚ ਦੱਬ ਕੇ ਰਹਿ ਗਈ ਹੈ, ਪਰ ਅਣਮਨੁੱਖੀ ਕਾਰੇ ਦੇ ਇਨ੍ਹਾਂ ਜ਼ਖ਼ਮਾਂ ਨੇ ਸਿੱਖ ਕੌਮ ਨੂੰ ਬੇਹੱਦ ਪੀੜਾ ਪਹੁੰਚਾਈ ਹੈ।*

*ਮੀਡੀਏ ਦਾ ਫਰਜ਼ ਤਾਂ ਇਹ ਸੀ ਕਿ ਉਹ ਇਸ ਭਿਆਨਕ ਮਹਾਂਮਾਰੀ ਸਮੇਂ ਗ਼ਰੀਬ ਜਨਤਾ ਦੀ ਆਵਾਜ਼ ਬਣਦਾ, ਇਹ ਦੱਸਦਾ ਕਿ ਇਸ ਬਿਪਤਾ ਦੀ ਘੜੀ ਵਿਚ ਦੇਸ਼ ਅੰਦਰ ਰੋਜ਼ਾਨਾ ਕਿੰਨੇ ਕਰੋੜ ਲੋਕ ਭੁੱਖੇ ਢਿੱਡ ਸੌਂ ਰਹੇ ਹਨ। ਕਿੰਨੀਆਂ ਕੁੱਛੜ ਬੱਚੇ ਵਾਲੀਆਂ ਮਾਵਾਂ ਦੇ ਸੀਨੇ ਵਿੱਚੋਂ ਸੀਰ ਸੁੱਕ ਚੁੱਕਾ ਹੈ, ਕਿੰਨੇ ਮਾਸੂਮ ਅੱਜ ਭੁੱਖ ਨਾਲ ਵਿਲਕੜੀਆਂ ਲੈ ਰਹੇ ਹਨ, ਪਰ ਇਸ ਫਿਰਕੂ ਮੀਡੀਏ ਨੂੰ ਤਬਲੀਗੀ ਜਮਾਤ ਅਤੇ ਹਜ਼ੂਰ ਸਾਹਿਬ ਦਾ ਸਿਮਰਨਾ ਫੇਰਨ ਤੋਂ ਵਿਹਲ ਨਹੀਂ।*

*ਕੋਰੋਨਾ ਵਾਇਰਸ ਤਾਂ ਕਦੇ ਨਾ ਕਦੇ ਖਤਮ ਹੋ ਹੀ ਜਾਵੇਗਾ ਪਰ ਦੁਨੀਆ ਦੇ ਇਤਿਹਾਸ ਵਿਚ ਇਹ ਸਦਾ ਲਈ ਕਾਲੇ ਅੱਖਰਾਂ ਵਿਚ ਲਿਖਿਆ ਜਾਵੇਗਾ ਕਿ ਜਦੋਂ ਦੁਨੀਆ ਵਿਚ ਲੱਗਭਗ ੨੧੨ ਦੇਸ਼ ਇਸ ਭਿਆਨਕ ਮਹਾਂਮਾਰੀ ਕੋਰੋਨਾ ਵਾਇਰਸ ਨਾਲ ਲੜ ਰਹੇ ਸਨ ਤਾਂ ਇਸ ਧਰਤੀ ਉੱਪਰ ਇੱਕ ਦੇਸ਼ ਇਸ ਮਹਾਂਮਾਰੀ ਨੂੰ ਦੇਸ਼ ਵਿਚਲੀਆਂ ਘੱਟ-ਗਿਣਤੀਆਂ ਅਤੇ ਮਸਜਿਦ-ਗੁਰਦੁਆਰੇ ਪ੍ਰਤੀ ਨਫ਼ਰਤ ਦੇ ਸਬੱਬ ਵਜੋਂ ਵਰਤ ਰਿਹਾ ਸੀ।*

***-ਸਤਵਿੰਦਰ ਸਿੰਘ ਫੂਲਪੁਰ***
***ਮੋ. +੯੧੯੯੧੪੪-੧੯੪੮੪***

ਵਿਸ਼ਵ ਵਿਆਪੀ ਕੋਰੋਨਾ ਮਹਾਂਮਾਰੀ ਕਾਰਨ ਤਾਲਾਬੰਦੀ ਹੋਣ 'ਤੇ ਪ੍ਰਿੰਟਿੰਗ ਪ੍ਰੈੱਸ ਬੰਦ ਹੋਣ ਕਰਕੇ ਅਪ੍ਰੈਲ ਮਹੀਨੇ ਦਾ 'ਗੁਰਮਤਿ ਪ੍ਰਕਾਸ਼' ਨਹੀਂ ਸੀ ਛਪ ਸਕਿਆ, ਇਸ ਲਈ ਹੁਣ ਅਪ੍ਰੈਲ ਅਤੇ ਮਈ ੨੦੨੦ ਦਾ ਇਕੱਠਾ ਅੰਕ ਛਾਪਿਆ ਗਿਆ ਹੈ।

**-ਸੰਪਾਦਕ**

# ਸ੍ਰੀ ਗੁਰੂ ਅਮਰਦਾਸ ਜੀ ਦੇ ਉਪਕਾਰ

*-ਸ. ਗੁਰਦੀਪ ਸਿੰਘ**

ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਚਲਾਏ ਸਿੱਖ ਧਰਮ ਦੀ ਵਿਚਾਰਧਾਰਾ ਨੂੰ ਅੱਗੇ ਤੋਰਦਿਆਂ ਸ੍ਰੀ ਗੁਰੂ ਅਮਰਦਾਸ ਜੀ ਨੇ ਸੰਗਤ ਅਤੇ ਪੰਗਤ ਦੀ ਭਾਵਨਾ ਨੂੰ ਪੱਕਾ ਕੀਤਾ। ਊਚ-ਨੀਚ, ਜਾਤ-ਪਾਤ, ਗ਼ਰੀਬ-ਅਮੀਰ ਜਦ ਸਭ ਇੱਕ ਪੰਗਤ ਵਿਚ ਬੈਠ ਕੇ ਖਾਣ ਤਾਂ ਭਿੱਟ ਦਾ ਅਹਿਸਾਸ (ਜੋ ਕਿ ਨਫ਼ਰਤ ਪੈਦਾ ਕਰਦਾ ਹੈ) ਖਤਮ ਹੋ ਜਾਂਦਾ ਹੈ। ਸ਼ਹਿਨਸ਼ਾਹ ਅਕਬਰ ਜਦ ਸ੍ਰੀ ਗੁਰੂ ਅਮਰਦਾਸ ਜੀ ਦੇ ਦਰਸ਼ਨ ਲਈ ਸ੍ਰੀ ਗੋਇੰਦਵਾਲ ਸਾਹਿਬ ਆਇਆ ਤਾਂ ਗੁਰੂ ਸਾਹਿਬਾਨ ਦੁਆਰਾ ਸਥਾਪਿਤ ਮਰਯਾਦਾ ਅਨੁਸਾਰ ਉਸ ਨੇ ਵੀ ਪੰਗਤ ਵਿਚ ਬੈਠ ਕੇ ਲੰਗਰ ਛਕਿਆ। ਸ੍ਰੀ ਗੁਰੂ ਅਮਰਦਾਸ ਜੀ ਨੇ ਵਰਣ-ਭੇਦ ਮੇਟਣ ਲਈ ਬਾਉਲੀ ਤਿਆਰ ਕਰਵਾਈ। ਬਾਉਲੀ ਦਾ ਜਲ ਸਭ ਲਈ ਸਾਂਝਾ ਸੀ। ਸ੍ਰੀ ਗੁਰੂ ਅਮਰਦਾਸ ਜੀ ਅਨੁਸਾਰ ਜਿਹੜਾ ਸਰੀਰ ਜਨਮਦਾ ਹੈ ਉਸ ਦੀ ਕੋਈ ਜਾਤ ਨਹੀਂ।

ਉਸ ਸਮੇਂ ਸਮਾਜ ਵਿਚ ਇਸਤਰੀ ਦਾ ਦਰਜਾ ਬਹੁਤ ਨੀਵਾਂ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸਤਰੀ ਦੀ ਮਹਾਨਤਾ ਦਾ ਪ੍ਰਗਟਾਵਾ ਕਰਦਿਆਂ ਉਸ ਦੇ ਸਤਿਕਾਰ ਹਿੱਤ ਅਵਾਜ਼ ਉਠਾਈ। ਸ੍ਰੀ ਗੁਰੂ ਅਮਰਦਾਸ ਜੀ ਨੇ ਇਸ ਨੂੰ ਪਰਪੱਕ ਕੀਤਾ। ਉਸ ਸਮੇਂ ਇਸਤਰੀ ਨੂੰ ਘਰ ਦੀ ਚਾਰ ਦੀਵਾਰੀ ਵਿਚ ਰਹਿਣ ਦੀ ਆਗਿਆ ਸੀ। ਬਾਹਰ ਜਾਣ ਲਈ ਸਿਰ ਤੋਂ ਪੈਰਾਂ ਤਕ ਉਸ ਨੂੰ ਕੱਪੜੇ ਨਾਲ ਢੱਕਣਾ ਹੁੰਦਾ ਸੀ। ਬਾਹਰ ਜਾਣ ਲਈ ਜਾਂ ਕਿਸੇ ਵੀ ਕੰਮ ਵਿਚ ਸ਼ਾਮਲ ਹੋਣ ਲਈ ਇਸਤਰੀ ਘੁੰਡ ਕੱਢ ਕੇ ਹੀ ਜਾਂਦੀ ਸੀ। ਸ੍ਰੀ ਗੁਰੂ ਅਮਰਦਾਸ ਜੀ ਨੇ ਆਗਿਆ ਕੀਤੀ ਕਿ ਗੁਰੂ-ਦਰਬਾਰ ਵਿਚ ਜਾਂ ਸੰਗਤ ਵਿਚ ਕੋਈ ਵੀ ਇਸਤਰੀ ਘੁੰਡ ਕੱਢ ਕੇ ਨਾ ਆਏ। ਜਦ ਹਰੀਪੁਰ ਦਾ ਰਾਜਾ ਹਰੀ ਚੰਦ ਆਪ ਜੀ ਦੇ ਦਰਸ਼ਨ ਲਈ ਆਇਆ ਤਾਂ ਉਸ ਦੀ ਛੋਟੀ ਰਾਣੀ ਘੁੰਡ ਕੱਢ ਕੇ ਆਈ। ਸ੍ਰੀ ਗੁਰੂ ਅਮਰਦਾਸ ਜੀ ਨੇ ਰਾਣੀ ਨੂੰ ਵੇਖਦਿਆਂ ਹੀ ਕਿਹਾ ਕਿ ਘੁੰਡ ਕੱਢਣਾ ਠੀਕ ਨਹੀਂ ਹੈ। ਇਸ ਤਰ੍ਹਾਂ ਇਸਤਰੀ ਨੂੰ ਗ਼ੁਲਾਮੀ ਦੀ ਇਸ ਰੀਤ ਤੋਂ ਅਜ਼ਾਦ ਕੀਤਾ।

ਉਸ ਸਮੇਂ ਲੜਕੀ ਦੇ ਜਨਮ ਨੂੰ ਪਰਵਾਰ ਉੱਤੇ ਬੋਝ ਸਮਝਿਆ ਜਾਂਦਾ ਸੀ। ਜੋ ਵੀ ਇਸਤਰੀ ਲੜਕੀ ਨੂੰ ਜਨਮ ਦਿੰਦੀ ਉਸ ਨੂੰ ਮੰਦੇ ਭਾਗਾਂ ਵਾਲੀ ਸਮਝਿਆ ਜਾਂਦਾ ਸੀ ਤੇ ਪਰਵਾਰ ਵਾਲਿਆਂ ਦੀ ਕਰੋਪੀ ਦਾ ਸ਼ਿਕਾਰ ਹੁੰਦੀ ਸੀ। ਸ੍ਰੀ ਗੁਰੂ ਅਮਰਦਾਸ ਜੀ ਨੇ ਇਸ ਜ਼ੁਲਮ ਦਾ ਵਿਰੋਧ ਕੀਤਾ। ਗੁਰੂ ਜੀ ਨੇ ਕੁੜੀ-ਮਾਰ (ਧੀ ਦੀ ਹੱਤਿਆ), ਧੀ ਦਾ ਪੈਸਾ, ਧਾਨ ਖਾਣ ਵਾਲੇ, ਹਰ ਵੇਲੇ ਦੀ ਆਕੜ (ਐਬ) ਰੱਖਣ ਵਾਲੇ ਮਨੁੱਖ

*#੩੦੨ ਕਿਦਵਾਈ ਨਗਰ, ਲੁਧਿਆਣਾ- ੧੪੧੦੦੮; ਮੋ. +੯੧੯੮੮੮੧-੨੬੬੯੦

ਨਾਲ ਸਾਂਝ ਰੱਖਣ ਵਾਲੇ ਨੂੰ ਵੀ ਫ਼ਿਟਕਾਰ ਪਾਈ ਹੈ।

*ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ॥*
*ਫਿਟਕ ਫਿਟਕਾ ਕੋੜੁ ਬਦੀਆ ਸਦਾ ਸਦਾ ਅਭਿਮਾਨੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੧੩)*

ਉਸ ਸਮੇਂ ਭਾਰਤ ਵਿਚ ਮਰਦ ਦੀ ਚਿਤਾ 'ਤੇ ਇਸਤਰੀ ਦੇ ਸੜ ਮਰਨ ਦੀ ਇਕ ਭਿਆਨਕ ਰਸਮ ਪ੍ਰਚਲਿਤ ਸੀ ਜਿਸ ਨੂੰ ਸਤੀ ਹੋਣਾ ਆਖਿਆ ਜਾਂਦਾ ਸੀ। ਸਾਰੀਆਂ ਇਸਤਰੀਆਂ ਮਨ ਦੀ ਇੱਛਾ ਨਾਲ ਹੀ ਪਤੀ-ਚਿਖਾ 'ਤੇ ਨਹੀਂ ਸਨ ਸੜ ਮਰਦੀਆਂ ਸਗੋਂ ਉਨ੍ਹਾਂ ਨੂੰ ਜਬਰਦਸਤੀ ਸਤੀ ਕੀਤਾ ਜਾਂਦਾ ਸੀ। ਜਿਸ ਇਸਤਰੀ ਨੂੰ ਸਤੀ ਕਰਨਾ ਹੁੰਦਾ ਸੀ, ਉਸ ਇਸਤਰੀ ਨੂੰ ਸੁੰਦਰ ਬਸਤਰ ਪਹਿਨਾ ਕੇ ਉਸ ਦੀ ਗੋਦ ਵਿਚ ਪਤੀ ਦਾ ਮੁਰਦਾ ਸਰੀਰ ਰੱਖ ਕੇ ਬਿਠਾ ਦਿੱਤਾ ਜਾਂਦਾ ਸੀ। ਆਸ-ਪਾਸ ਲੱਕੜਾਂ ਚਿਣ ਦਿੱਤੀਆਂ ਜਾਂਦੀਆਂ ਸਨ। ਚਿਤਾ ਨੂੰ ਅੱਗ ਲਗਾਉਣ ਵੇਲੇ ਜ਼ੋਰ-ਜ਼ੋਰ ਨਾਲ ਢੋਲ ਤੇ ਛੈਣੇ ਵਜਾਏ ਜਾਂਦੇ ਸਨ। ਤਾਂ ਕਿ ਉਸ ਸ਼ੋਰ ਵਿਚ ਸਤੀ ਹੋ ਰਹੀ ਇਸਤਰੀ ਦੀਆਂ ਚੀਖਾਂ ਬਾਹਰ ਵਾਲੇ ਨਾ ਸੁਣਨ ਅਤੇ ਉਸ ਇਸਤਰੀ ਦੀਆਂ ਚੀਖਾਂ ਸੁਣ ਕੇ ਸ਼ਮਸ਼ਾਨ ਭੂਮੀ 'ਤੇ ਆਈਆਂ ਕੁੜੀਆਂ ਜਾਂ ਇਸਤਰੀਆਂ ਡਰ ਨਾ ਜਾਣ। ਕੁਝ ਆਦਮੀ ਲੰਮੇ-ਲੰਮੇ ਬਾਂਸ ਲੈ ਕੇ ਖੜੇ ਰਹਿੰਦੇ ਤਾਂ ਕਿ ਸਤੀ ਹੋਣ ਵਾਲੀ ਡਰ ਦੀ ਮਾਰੀ ਤੇ ਰੋਂਦੀ ਚੀਖਾਂ ਮਾਰਦੀ ਚਿਖਾ ਵਿੱਚੋਂ ਬਾਹਰ ਕੁੱਦਣ ਦਾ ਯਤਨ ਕਰਦੀ ਤਾਂ ਉਸ ਨੂੰ ਲੰਮੇ ਬਾਂਸ ਨਾਲ ਧੱਕ ਕੇ ਅੰਦਰ ਕਰ ਦਿੰਦੇ ਸਨ। ਲੰਮੇ ਬਾਂਸ ਇਸ ਲਈ ਫੜ੍ਹਦੇ ਸਨ ਤਾਂ ਕਿ ਉਨ੍ਹਾਂ ਨੂੰ ਸੇਕ ਨਾ ਲਗੇ। ਸ੍ਰੀ ਗੁਰੂ ਅਮਰਦਾਸ ਜੀ ਉਚਾਰਨ ਕਰਦੇ ਹਨ ਕਿ ਉਹ ਇਸਤਰੀਆਂ ਸਤੀ (ਹੋ ਗਈਆਂ) ਨਹੀਂ ਆਖੀਦੀਆਂ ਜੋ ਪਤੀ ਦੀ ਲੋਥ ਦੇ ਨਾਲ ਸੜ ਮਰਦੀਆਂ ਹਨ। ਪਤੀ ਦੇ ਮਰਨ 'ਤੇ ਜਿਹੜੀ ਇਸਤਰੀ ਪਤੀ-ਪਿਆਰ ਨੂੰ ਵਿਸਾਰਦੀ ਨਹੀਂ ਅਤੇ ਉਸ ਦੇ ਵਿਛੋੜੇ ਨੂੰ ਭੁੱਲਦੀ ਨਹੀਂ, ਉਹੋ ਹੀ ਸਤੀ ਹੈ। ਪਤੀ ਦੀ ਲਾਸ਼ ਨਾਲ ਸੜਨ ਵਾਲੀ ਸਤੀ ਨਹੀਂ। ਜੋ ਪਤੀ ਦੀ ਮੌਤ 'ਤੇ ਵਿਛੋੜੇ ਦੀ ਸੱਟ ਨਾਲ ਹੀ ਮਰ ਜਾਣ ਉਸ ਨੂੰ ਸਤੀ (ਹੋ ਗਈ) ਸਮਝਣਾ ਚਾਹੀਦਾ ਹੈ :

*ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨ੍ਹਿ ॥*
*ਨਾਨਕ ਸਤੀਆ ਜਾਣੀਅਨ੍ਹਿ ਜਿ ਬਿਰਹੇ ਚੋਟ ਮਰੰਨ੍ਹਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੮੭)*

ਉਨ੍ਹਾਂ ਇਸਤਰੀਆਂ ਨੂੰ ਭੀ ਸਤੀਆਂ ਹੀ ਸਮਝਣਾ ਚਾਹੀਦਾ ਹੈ ਜੋ ਆਪਣੇ ਖਸਮ ਦੀ ਸੇਵਾ ਕਰਦੀਆਂ ਹਨ, ਪਤਿਬ੍ਰਤ-ਧਰਮ ਵਿਚ ਰਹਿੰਦੀਆਂ ਹਨ। ਸਦਾ ਉੱਦਮ ਨਾਲ ਆਪਣਾ ਧਰਮ ਚੇਤੇ ਰੱਖਦੀਆਂ ਹਨ। ਸਤੀ ਉਹ ਹੈ ਜੋ ਪਤੀ ਦੀ ਮੌਤ 'ਤੇ ਸੰਤੋਖ ਰੱਖਦੀ ਹੈ, ਇਸ ਨੂੰ ਰੱਬੀ ਭਾਣਾ ਸਮਝ ਕੇ ਜਰਦੀ ਹੈ। ਆਪਣੇ ਪਤੀ ਦੀ ਯਾਦ ਨੂੰ

ਸਦਾ ਮਨ ਵਿਚ ਚੇਤੇ ਰੱਖਦੀ ਹੈ :

*ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨ੍ਹਿ ॥*
*ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਹਾਲੰਨ੍ਹਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੮੭)*

(ਸਤੀ) ਇਸਤਰੀਆਂ ਆਪਣੇ ਖਸਮ ਦੇ ਜਿਊਂਦਿਆਂ ਉਸ ਦੀ ਸੇਵਾ ਕਰਦੀਆਂ ਹਨ। ਪਤੀ ਨੂੰ ਆਪਣਾ ਸਮਝਦੀਆਂ ਹਨ ਤਾਂ ਦੁੱਖ-ਸੁੱਖ ਵਿਚ ਬਰਾਬਰ ਸਾਥ ਨਿਭਾਉਂਦੀਆਂ ਹਨ। ਪਰ ਜਿਨ੍ਹਾਂ ਨੇ ਖਸਮ ਨੂੰ ਖਸਮ ਨਾ ਜਾਤਾ, ਉਹ ਕਿਉਂ ਦੁੱਖ ਸਹਿਣ? ਪਤੀ ਚਾਹੇ ਸੁਖੀ ਹੋਵੇ ਚਾਹੇ ਦੁਖੀ ਹੋਏ, ਉਹ ਔਖੇ ਵੇਲੇ ਨੇੜੇ ਨਹੀਂ ਢੁਕਦੀਆਂ :

*ਕੰਤਾ ਨਾਲਿ ਮਹੇਲੀਆ ਸੇਤੀ ਅਗਿ ਜਲਾਹਿ॥*
*ਜੇ ਜਾਣਹਿ ਪਿਰੁ ਆਪਣਾ ਤਾ ਤਨਿ ਦੁਖ ਸਹਾਹਿ॥*
*ਨਾਨਕ ਕੰਤ ਨ ਜਾਣਨੀ ਸੇ ਕਿਉ ਅਗਿ ਜਲਾਹਿ॥*
*ਭਾਵੈ ਜੀਵਉ ਕੈ ਮਰਉ ਦੂਰਹੁ ਹੀ ਭਜਿ ਜਾਹਿ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੭੮੭)*

ਜਿਹੜੀ ਪਤਨੀ ਨੂੰ ਪਤੀ ਨਾਲ ਸੱਚਾ ਪਿਆਰ ਹੈ ਉਹ ਪਤੀ ਦੀ ਮੌਤ 'ਤੇ ਉਂਞ ਹੀ ਕਾਫੀ ਦੁੱਖ ਸਹਿ ਲੈਂਦੀ ਹੈ। ਅਜਿਹੀ ਇਸਤਰੀ ਜਿਊਂਦੀ ਹੀ ਸਤੀ ਹੈ। ਜਿਸ ਨੂੰ ਪਤੀ ਦੀ ਕਦਰ ਨਹੀਂ ਜਾਂ ਜਿਸ ਨਾਲ ਪਿਆਰ ਨਹੀਂ ਉਸ ਦਾ ਪਤੀ ਦੀ ਲਾਸ਼ ਨਾਲ ਸੜ ਮਰਨਾ ਫਜ਼ੂਲ ਹੈ। ਪਿਆਰ ਤੋਂ ਸੱਖਣੀ ਪਤਨੀ ਆਪਣੇ ਪਤੀ ਤੋਂ ਦੂਰ ਹੀ ਰਹੇਗੀ ਭਾਵੇਂ ਉਹ ਜਿਊਂਦਾ ਹੋਵੇ ਜਾਂ ਮਰਿਆ ਹੋਵੇ।

ਸ੍ਰੀ ਗੁਰੂ ਅਮਰਦਾਸ ਜੀ ਨੇ ਸਿੱਖਾਂ ਨੂੰ ਹੁਕਮਨਾਮੇ ਭੇਜੇ ਕਿ ਕਿਸੇ ਇਸਤਰੀ ਨੂੰ ਸਤੀ ਨਾ ਹੋਣ ਦਿੱਤਾ ਜਾਏ। ਬਾਅਦ ਵਿਚ ਸਤੀ ਦੀ ਰਸਮ ਨੂੰ ਬੰਦ ਕਰਨ ਦਾ ਹੁਕਮ ਅਕਬਰ ਨੇ ਸੰਨ ੧੫੮੪ ਈ. ਵਿਚ ਕੀਤਾ। ਇਸ ਹੁਕਮ ਅਧੀਨ ਕਿਸੇ ਨੂੰ ਕੋਈ ਜਬਰੀ ਸਤੀ ਨਹੀਂ ਕਰ ਸਕਦਾ। ਪਰ ਮਰਜ਼ੀ ਨਾਲ ਇਸਤਰੀ ਸਤੀ ਹੋ ਸਕਦੀ ਸੀ।

ਉਸ ਸਮੇ ਵਿਆਹ ਅਕਸਰ ਆਪਣੀਆਂ ਜਾਤਾਂ ਦੇ ਅੰਦਰ ਹੀ ਹੋਇਆ ਕਰਦੇ ਸਨ। ਉੱਚੀ ਜਾਤ ਵਾਲੇ ਨੀਵੀਂ ਜਾਤ ਵਿਚ ਵਿਆਹ ਨਹੀਂ ਸੀ ਕਰਦੇ, ਜੇ ਕੋਈ ਇਸਤਰੀ ਐਸਾ ਕਰਦੀ ਤਾਂ ਉਹ ਦੰਡ ਦੀ ਅਧਿਕਾਰੀ ਹੁੰਦੀ। ਉੱਚੀ ਜਾਤ ਦੇ ਮਰਦ ਤੇ ਨੀਵੇਂ ਜਾਤ ਦੀ ਇਸਤਰੀ ਤੋਂ ਜੋ ਬੱਚਾ ਪੈਦਾ ਹੁੰਦਾ ਉਸ ਨੂੰ ਚੰਡਾਲ ਕਿਹਾ ਜਾਂਦਾ। ਸ੍ਰੀ ਗੁਰੂ ਅਮਰਦਾਸ ਜੀ ਨੇ ਸਿੱਖਾਂ ਅੰਦਰ ਗਰੀਬ-ਅਮੀਰ ਤੇ ਜਾਤ-ਪਾਤ ਦੀ ਦ੍ਰਿਸ਼ਟੀ ਨੂੰ ਬਦਲਿਆ। ਸਾਖੀਆਂ ਵਿਚ ਜ਼ਿਕਰ ਆਉਂਦਾ ਹੈ ਸੱਚਨ-ਸਚ ਦਾ ਵਿਆਹ ਜਾਤਪਾਤ ਦੇ ਵਿਚਾਰ ਬਿਨਾਂ ਕੀਤਾ। ਗੁਰੂ ਸਾਹਿਬ ਨੇ ਆਪਣੀਆਂ ਪੁੱਤਰੀਆਂ ਦਾ ਰਿਸ਼ਤਾ ਵੀ ਬਿਨਾਂ ਸ਼੍ਰੇਣੀ ਵਿਚਾਰ ਤੋਂ ਕੀਤਾ। ਬੀਬੀ ਦਾਨੀ ਜੀ ਦਾ ਰਿਸ਼ਤਾ ਭਾਈ ਰਾਮਾ ਜੀ ਨਾਲ ਕੀਤਾ। ਭਾਈ ਰਾਮਾ ਜੀ ਦੀ ਘਰੋਗੀ ਹਾਲਤ ਬੜੀ ਸਧਾਰਨ ਸੀ। ਭਾਈ ਜੇਠਾ ਜੀ (ਜੋ ਕਿ ਘੁੰਗਣੀਆਂ ਵੇਚ ਕੇ ਗੁਜ਼ਾਰਾ ਕਰਦੇ ਸਨ) ਨਾਲ ਬੀਬੀ ਭਾਨੀ ਜੀ ਦਾ ਰਿਸ਼ਤਾ ਕੀਤਾ। ਗੁਰੂ ਸਾਹਿਬ ਦੀ

ਬਖ਼ਸ਼ਿਸ਼ ਨਾਲ ਪ੍ਰੇਮੇ ਨਾਂ ਦਾ ਕੋਹੜੀ ਠੀਕ ਹੋ ਗਿਆ। ਗੁਰੂ ਜੀ ਨੇ ਉਸ ਦਾ ਨਾਮ ਮੁਰਾਰੀ ਰੱਖ ਕੇ ਸ਼ੀਹੇ ਉੱਪਲ ਦੀ ਪੁੱਤਰੀ ਦਾ ਵਿਆਹ ਉਸ ਨਾਲ ਕੀਤਾ।

ਉਸ ਸਮੇਂ ਪਤੀ-ਪਤਨੀ ਦੇ ਮਰਨ ਪਿੱਛੋਂ ਵਿਆਹ ਕਰਵਾ ਸਕਦਾ ਸੀ, ਪਰ ਪਤਨੀ ਨੂੰ ਪਤੀ ਨਾਲ ਹੀ ਮਰਨਾ ਪੈਂਦਾ ਸੀ। ਸ਼ਾਸਤਰਾਂ ਵਿਚ ਵਿਧਵਾ ਵਿਆਹ ਦੀ ਮਨਾਹੀ ਹੈ।

ਸ੍ਰੀ ਗੁਰੂ ਅਮਰਦਾਸ ਜੀ ਨੇ ਵਿਧਵਾ ਵਿਆਹ ਦੀ ਆਗਿਆ ਦਿੱਤੀ। ਫਾਸਟਰ ਨੇ ਆਪਣੇ ਸਫ਼ਰਨਾਮੇ ਵਿਚ ਲਿਖਿਆ ਹੈ ਕਿ ਵਿਧਵਾ ਵਿਆਹ ਦੀ ਆਗਿਆ ਸ੍ਰੀ ਗੁਰੂ ਨਾਨਕ ਦੇਵ ਜੀ ਕਰ ਗਏ ਸਨ ਅਤੇ ਸ੍ਰੀ ਗੁਰੂ ਅਮਰਦਾਸ ਜੀ ਨੇ ਉਸੇ ਨੂੰ ਅਮਲੀ ਰੂਪ ਪਹਿਨਾਇਆ।

ਨਸ਼ੇ (ਜੋ ਕਿ ਮਨੁੱਖੀ ਸਰੀਰ ਲਈ ਨੁਕਸਾਨਦਾਇਕ ਹਨ) ਦੀ ਜ਼ਿਆਦਾ ਵਰਤੋਂ ਨਾਲ ਦਿਮਾਗੀ ਸੰਤੁਲਨ ਕਾਇਮ ਨਹੀਂ ਰਹਿੰਦਾ। ਚੰਗੇ-ਮਾੜੇ ਦੀ ਤਮੀਜ਼ ਨਹੀਂ ਰਹਿੰਦੀ। ਇਸ ਸਮਾਜਿਕ ਬੁਰਾਈ ਤੋਂ ਬਚਣਾ ਚਾਹੀਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਉਚਾਰਨ ਕਰਦੇ ਹਨ ਕਿ ਵਿਕਾਰਾਂ ਵਿਚ ਫਸਿਆ ਮਨੁੱਖ ਸ਼ਰਾਬ ਆਦਿ (ਹੋਰ ਨਸ਼ਿਆਂ) ਕੁਕਰਮ ਵਿਚ ਪੈਂਦਾ ਹੈ ਜਿਸ ਦੇ ਪੀਤਿਆਂ ਅਕਲ ਦੂਰ ਹੋ ਜਾਂਦੀ ਹੈ ਤੇ ਮੰਦੇ ਬੋਲ ਬੋਲਣ ਦਾ ਜੋਸ਼ ਆ ਜਾਂਦਾ ਹੈ। ਆਪਣੇ-ਪਰਾਏ ਦੀ ਪਛਾਣ ਨਹੀਂ ਰਹਿੰਦੀ। ਮਾਲਕ ਵੱਲੋਂ ਧੱਕੇ ਪੈਂਦੇ ਹਨ। ਜਿਸ ਦੇ ਪੀਤਿਆਂ ਖਸਮ ਵਿਸਰਦਾ ਹੈ ਤੇ ਦਰਗਾਹ ਵਿਚ ਸਜ਼ਾ ਮਿਲਦੀ ਹੈ। ਐਸੀ ਚੰਦਰੀ ਸ਼ਰਾਬ ਨੂੰ ਜਿੱਥੋਂ ਤਕ ਵੱਸ ਚੱਲੇ ਕਦੇ ਨਹੀਂ ਪੀਣਾ ਚਾਹੀਦਾ :

*ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥*
*ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੫੪)*

ਥਿਤਾਂ, ਵਾਰ ਮਨਾਉਣੇ ਮਾਇਆ ਦਾ ਮੋਹ ਪੈਦਾ ਕਰਨ ਦਾ ਕਾਰਨ ਬਣਦੇ ਹਨ। ਮੇਰ-ਤੇਰ ਪੈਦਾ ਕਰਦੇ ਹਨ। ਸਭ ਦਿਨ, ਰੁੱਤਾਂ, ਮੌਸਮ ਪਰਮਾਤਮਾ ਦੇ ਹੀ ਬਣਾਏ ਹੋਏ ਹਨ। ਮੂਰਖ ਮਨੁੱਖ ਹੀ ਥਿਤਾਂ ਤੇ ਵਾਰ ਮਨਾਉਂਦੇ ਫਿਰਦੇ ਹਨ :

*ਥਿਤੀ ਵਾਰ ਸੇਵਹਿ ਮੁਗਧ ਗਵਾਰ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੮੪੩)*

ਪੁਰਾਣਾਂ ਅਨੁਸਾਰ ਮਨੁੱਖ ਦੇ ਮਰਨ 'ਤੇ ਕਈ ਰੀਤੀਆਂ ਕੀਤੀਆਂ ਜਾਂਦੀਆਂ ਹਨ। ਗੁਰੂ ਸਾਹਿਬ ਨੇ ਮਨੁੱਖ ਦੇ ਮਰਨ 'ਤੇ ਰੀਤੀਆਂ ਬਾਬਤ ਉਪਦੇਸ਼ ਦਿੱਤੇ। ਜਿਨ੍ਹਾਂ ਨੂੰ ਸ੍ਰੀ ਗੁਰੂ ਅਮਰਦਾਸ ਜੀ ਦੇ ਪੜਪੋਤੇ (ਬਾਬਾ ਮੋਹਰੀ ਜੀ ਦੇ ਪੋਤਰੇ ਅਤੇ ਆਨੰਦ ਜੀ ਦੇ ਸਪੁੱਤਰ ਬਾਬਾ ਸੁੰਦਰ ਜੀ) ਜੋ ਸ੍ਰੀ ਗੁਰੂ ਅਮਰਦਾਸ ਜੀ ਦੇ ਅੰਤਮ ਸਮੇਂ ਕੋਲ ਬੈਠੇ ਸਨ, ਨੇ 'ਸਦ' ਸਿਰਲੇਖ ਵਾਲੀ ਛੇ ਪਉੜੀਆਂ ਦੀ ਬਾਣੀ ਵਿਚ ਕਲਮਬੰਦ ਕੀਤਾ। ਮਨੁੱਖ ਦੇ ਮਰਨ 'ਤੇ ਜੋ ਹੇਠ ਲਿਖੀਆਂ ਰੀਤੀਆਂ ਕੀਤੀਆਂ ਜਾਂਦੀਆਂ ਹਨ ਤੇ ਜਿਸ ਤਰ੍ਹਾਂ ਰੋਣ-ਪਿੱਟਣ ਨਾਲ ਵਾਤਾਵਰਨ ਦਰਦਨਾਕ ਬਣ ਜਾਂਦਾ ਹੈ, ਉਸ ਲਈ ਗੁਰੂ ਸਾਹਿਬ ਨੇ ਕੁਰੀਤੀਆਂ ਦੀ ਟਿੱਪਣੀ ਇਸ ਤਰ੍ਹਾਂ ਕੀਤੀ ਹੈ :

ਇਨਸਾਨ ਦੇ ਮਰਨ 'ਤੇ (ਸ਼ਾਸਤਰਾਂ ਦੀ ਮਰਯਾਦਾ ਅਨੁਸਾਰ) ਉਸ ਨੂੰ ਮੰਜੇ (ਜਾਂ

ਪਲੰਗ) ਤੋਂ ਲਾਹ ਕੇ ਭੁੰਜੇ ਜ਼ਮੀਨ 'ਤੇ ਲਿਟਾ ਦਿੱਤਾ ਜਾਂਦਾ ਹੈ। ਕਈ ਆਟੇ ਦਾ ਦੀਵਾ ਜਗਾ ਦਿੰਦੇ ਹਨ ਤੇ ਬ੍ਰਾਹਮਣ ਨੂੰ ਭੇਟਾ ਲਈ ਚਾਂਦੀ-ਸੋਨੇ ਦਾ ਸਿੱਕਾ ਦਿੱਤਾ ਜਾਂਦਾ ਹੈ।

ਸਰੀਰ ਦੇ ਸਸਕਾਰ ਤੋਂ ਪਹਿਲਾਂ ਆਟੇ ਦੇ ਪੇੜੇ ਪੱਤਲਾਂ ਉੱਤੇ ਰੱਖ ਕੇ ਮਨਸਾਏ ਜਾਂਦੇ ਹਨ। ਸੂਰਜ ਵੱਲ ਮੂੰਹ ਕਰ ਕੇ ਚੁਲੀਆਂ ਵੀ ਭੇਟ ਕੀਤੀਆਂ ਜਾਂਦੀਆਂ ਹਨ, ਇਹ ਖਿਆਲ ਕੀਤਾ ਜਾਂਦਾ ਹੈ ਕਿ ਇਹ ਖੁਰਾਕ ਵਿਛੜੀ ਆਤਮਾ ਨੂੰ ਮਿਲੇਗੀ।

ਜਿਸ ਫੱਟੇ 'ਤੇ ਮੁਰਦਾ ਸਰੀਰ ਚੁੱਕ ਕੇ ਲਿਜਾਇਆ ਜਾਂਦਾ ਹੈ ਉਸ ਫੱਟੇ ਨੂੰ ਫੁੱਲਾਂ ਨਾਲ ਸਜਾਇਆ ਜਾਂਦਾ ਹੈ। ਵਡੇਰੀ ਉਮਰ ਦੇ ਪ੍ਰਾਣੀ ਦੇ ਪੋਤੇ-ਪੜਪੋਤੇ ਉੱਤੋਂ ਮਖਾਣੇ ਛੁਹਾਰੇ ਪੈਸੇ ਆਦਿਕ ਸੁੱਟਦੇ ਹਨ। ਇਸ ਰਸਮ ਨੂੰ ਬਿਬਾਣ ਕੱਢਣਾ ਕਿਹਾ ਜਾਂਦਾ ਹੈ।

ਘਰੋਂ ਬਿਬਾਣ ਲਿਜਾਣ ਸਮੇਂ ਮਿੱਟੀ ਦਾ ਕੋਰਾ ਘੜਾ ਨਾਲ ਲਿਜਾਇਆ ਜਾਂਦਾ ਹੈ। ਸ਼ਮਸ਼ਾਨ ਘਾਟ ਪਹੁੰਚ ਕੇ ਘੜਾ ਭੰਨਿਆ ਜਾਂਦਾ ਹੈ। ਮ੍ਰਿਤਕ ਦਾ ਪੁੱਤਰ ਬਹੁਤ ਉੱਚੀ ਧਾਹ ਮਾਰਦਾ ਹੈ। ਭਿਆਨਕ ਧਾਹ ਦੀ ਅਵਾਜ਼ ਨਾਲ ਮ੍ਰਿਤਕ ਦੀ ਆਤਮਾ ਜੋ ਸਰੀਰ ਦੇ ਮੋਹ ਕਰਕੇ ਉਸ ਦੇ ਦੁਆਲੇ ਭੌਂਦੀ ਰਹਿੰਦੀ ਹੈ, ਡਰ ਕੇ ਚਲੀ ਜਾਂਦੀ ਹੈ।

ਸਰੀਰ ਦੇ ਸੜਨ ਪਿੱਛੋਂ ਬਚੀਆਂ ਅਸਥੀਆਂ ਗੰਗਾ ਵਿਚ ਪ੍ਰਵਾਹ ਕਰਨੀਆਂ ਜ਼ਰੂਰੀ ਹਨ, ਅਜਿਹਾ ਨਾ ਕਰਨ 'ਤੇ ਮ੍ਰਿਤਕ ਪ੍ਰਾਣੀ ਦੀ ਗਤੀ ਨਹੀਂ ਹੋ ਸਕਦੀ।

ਮ੍ਰਿਤਕ ਪ੍ਰਾਣੀ ਦੀ ਆਤਮਾ (ਮਰਨ ਪਿੱਛੋਂ) ਤੇਰ੍ਹਾਂ ਦਿਨ ਪ੍ਰੇਤ ਬਣੀ ਰਹਿੰਦੀ ਹੈ। ਛੱਡੇ ਹੋਏ ਘਰ ਦੁਆਲੇ ਹੀ ਘੁੰਮਦੀ ਰਹਿੰਦੀ ਹੈ।

ਮ੍ਰਿਤਕ ਦੀ ਆਤਮਾ ਨੂੰ ਪ੍ਰੇਤ ਜੂਨ ਵਿੱਚੋਂ ਕੱਢ ਕੇ ਪਿਤਰ ਲੋਕ ਤਕ ਪਹੁੰਚਾਉਣ ਲਈ ਕਿਰਿਆ ਕੀਤੀ ਜਾਂਦੀ ਹੈ। ਉੱਥੇ ਪਹੁੰਚਣ ਲਈ ੩੬੦ ਦਿਨ ਲੱਗਦੇ ਹਨ। ਕਿਰਿਆ ਪੰਡਤ ਕਰਦੇ ਹਨ।

ਗੁਰੂ ਸਾਹਿਬ ਨੇ ਅੰਤਮ ਸਮੇਂ ਇਹ ਉਪਦੇਸ਼ ਦਿੱਤਾ ਕਿ ਪਿੱਛੋਂ ਕਿਸੇ ਨੇ ਰੋਣਾ ਜਾਂ ਧਾਹ ਨਹੀਂ ਮਾਰਨੀ। ਸਗੋਂ ਕੀਰਤਨ ਕਰਨਾ ਹੈ। ਵਿਅਕਤੀ ਪ੍ਰਭੂ ਦੀ ਰਜ਼ਾ ਅਨੁਸਾਰ ਆਉਂਦਾ ਤੇ ਚਲਾ ਜਾਂਦਾ ਹੈ। ਰੋਣਾ ਨਹੀਂ ਚਾਹੀਦਾ, ਅਸੀਸ ਦੇਣੀ ਚਾਹੀਦੀ ਹੈ। ਆਤਮਾ ਦਾ ਪ੍ਰੇਤ ਬਣ ਕੇ ਫਿਰਦੇ ਰਹਿਣਾ ਨਿਰਮੂਲ ਵਿਚਾਰ ਹੈ। ਪਿੰਡ ਪੱਤਲ ਅਤੇ ਕਿਰਿਆ ਵੀ ਭਰਮ ਹੈ। ਇੱਥੇ ਜਗਾਇਆ ਹੋਇਆ ਦੀਵਾ ਪਰਲੋਕ ਦੇ ਰਾਹ ਨੂੰ ਚਾਨਣਾ ਨਹੀਂ ਦੇ ਸਕਦਾ। ਅੱਗੇ ਦੀ ਖੁਰਾਕ ਨਾਮ ਹੀ ਹੈ ਉੱਥੇ ਰਾਹ ਦਾ ਚਾਨਣ ਵੀ ਨਾਮ-ਰੂਪੀ-ਦੀਵਾ ਹੀ ਕਰਦਾ ਹੈ। ਗੰਗਾ ਵਿਚ ਫੁੱਲ ਪਾ ਦੇਣ ਨਾਲ ਗਤੀ ਨਹੀਂ ਹੁੰਦੀ। ਆਤਮਾ ਨੇ ਸਰੀਰ ਦੁਆਰਾ ਜੋ ਕਰਮ ਕੀਤੇ ਹਨ, ਗਤੀ ਤਾਂ ਉਸੇ ਦੁਆਰਾ ਹੈ। ਬਿਬਾਣ ਕੱਢਣਾ ਫਜ਼ੂਲ ਕਿਰਿਆ ਹੈ :

*ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੨੩)* ■

# ਪੰਚਮ ਪਾਤਸ਼ਾਹ ਦੀ ਸ਼ਹਾਦਤ:ਮੂਲ ਕਾਰਨ ਤੇ ਪਿਛੋਕੜ

*-ਸ. ਵਰਿਆਮ ਸਿੰਘ**

'ਸ਼ਹਾਦਤ' ਫ਼ਾਰਸੀ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਅੱਖਰੀ ਅਰਥ ਹੈ- ਗਵਾਹੀ ਦੇਣੀ। ਇਸ ਸ਼ਬਦ ਦੀ ਕਚਹਿਰੀਆਂ ਵਿਚ ਆਮ ਵਰਤੋਂ ਹੁੰਦੀ ਹੈ। ਇੱਥੇ ਅਸੀਂ ਸ਼ਹਾਦਤ ਦੀ ਵਿਆਖਿਆ ਅੱਖਰੀ ਅਰਥਾਂ ਵਜੋਂ ਨਹੀਂ ਬਲਕਿ ਸੰਕਲਪ ਸ਼ਬਦ ਵਜੋਂ ਕਰਨ ਜਾ ਰਹੇ ਹਾਂ। ਬੇਸ਼ੱਕ ਇਸ ਦੇ ਅਰਥ ਉਪਰੋਕਤ ਅੱਖਰੀ ਅਰਥਾਂ ਦੇ ਅਨੁਸਾਰੀ ਹੀ ਹੋਣਗੇ। ਇਸ ਵਿਚ ਦੋ ਧਿਰਾਂ ਤੋਂ ਗੱਲ ਚੱਲਦੀ ਹੈ। ਇਕ ਧਿਰ ਹੈ ਸ਼ਹਾਦਤ ਲੈਣ ਵਾਲੀ ਅਤੇ ਦੂਸਰੀ ਧਿਰ ਹੈ ਸ਼ਹਾਦਤ ਦੇਣ ਵਾਲੀ। ਇਕ ਜ਼ਾਲਮ ਅਤੇ ਦੂਸਰੀ ਧਿਰ ਮਜ਼ਲੂਮ। ਜ਼ਾਲਮ ਕਹਿੰਦਾ ਹੈ ਕਿ ਜਾਂ ਤਾਂ ਮੇਰੇ ਸਿਧਾਂਤ ਦੇ ਅਨੁਸਾਰੀ ਬਣ ਜਾਓ ਨਹੀਂ ਤਾਂ ਫਿਰ ਮਰਨ ਲਈ ਤਿਆਰ ਹੋ ਜਾਵੋ। ਦੂਸਰੀ ਧਿਰ ਕਿਸੇ ਕਿਸਮ ਦੇ ਲਾਲਚ ਵਿਚ ਆਉਣ ਦੀ ਬਜਾਇ ਆਪਣੇ ਸਿਧਾਂਤ ਉੱਪਰ ਦ੍ਰਿੜ੍ਹ ਰਹਿੰਦੀ ਹੈ ਅਤੇ ਇਸ ਤਰ੍ਹਾਂ ਉਹ ਆਪਣੇ ਪ੍ਰਾਣਾਂ ਦੀ ਆਹੂਤੀ ਦੇ ਜਾਂਦੀ ਹੈ। ਇਸ ਨੂੰ ਸ਼ਹਾਦਤ ਕਿਹਾ ਜਾਂਦਾ ਹੈ।

ਸਿੱਖ ਧਰਮ ਦੇ ਮੋਢੀ ਸ੍ਰੀ ਗੁਰੂ ਨਾਨਕ ਦੇਵ ਜੀ ੧੫ਵੀਂ ਸਦੀ ਵਿਚ ਪੰਜਾਬ ਦੀ ਧਰਤੀ 'ਪੁਰ ਪ੍ਰਗਟ ਹੋਏ। ਧਰਤੀ ਦਾ ਇਹ ਹਿੱਸਾ ਉਸ ਸਮੇਂ ਮਨੁੱਖੀ-ਮੁਸੀਬਤ ਰੂਪੀ ਚੱਕੀ ਦੇ ਦੋ ਪੁੜਾਂ ਵਿਚ ਬਹੁਤ ਬੇਦਰਦੀ ਨਾਲ ਦਰੜਿਆ ਜਾ ਰਿਹਾ ਸੀ। ਇਕ ਪੁੜ ਸੀ— ਬ੍ਰਾਹਮਣਵਾਦੀ ਵਿਚਾਰਧਾਰਾ ਅਤੇ ਦੂਸਰੀ ਸੀ— ਸੈਮਟਿਕ ਇਸਲਾਮੀ ਵਿਚਾਰਧਾਰਾ। ਇਨ੍ਹਾਂ ਉਪਰੋਕਤ ਦੋਨਾਂ ਵਿਚਾਰਧਾਰਾਵਾਂ ਦੀ ਆਪਣੇ ਬੁਨਿਆਦੀ ਤੱਤ ਸਿਧਾਂਤ ਕੀ ਹਨ- ਇਸ ਦੀ ਕਿਸੇ ਨੂੰ ਪਰਵਾਹ ਨਹੀਂ ਸੀ। ਬ੍ਰਾਹਮਣ ਅਤੇ ਮੁਲਾਣੇ ਇਨ੍ਹਾਂ ਸਿਧਾਂਤਾਂ ਨੂੰ ਆਪਣੀ ਸੋਚ ਅਨੁਸਾਰ ਮਨਮਰਜ਼ੀ ਦੀ ਵਿਆਖਿਆ ਦੇ ਕੇ ਮਨੁੱਖਤਾ ਦਾ ਘਾਣ ਕਰ ਰਹੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਨ ਕੋ ਹਿੰਦੂ ਨ ਮੁਸਲਮਾਨ' ਦਾ ਨਾਅਰਾ ਬੁਲੰਦ ਕਰਦਿਆਂ ਹਰ ਇਕ ਨੂੰ ਬਤੌਰ ਮਨੁੱਖ ਸੁਚੱਜਾ ਵਿਵਹਾਰ ਕਰਨ ਦਾ ਉਪਦੇਸ਼ ਦਿੱਤਾ। ਉਹ ਬੁਨਿਆਦੀ ਸਿਧਾਂਤ ਸੀ— ਪਰਮਾਤਮਾ ਇਕ ਹੈ, ਸਾਰੇ ਜੀਵ ਉਸ ਦੇ ਪੈਦਾ ਕੀਤੇ ਹਨ ਅਤੇ ਉਹ ਪਰਮਾਤਮਾ ਸਾਰੀ ਕਾਇਨਾਤ, ਸਾਰੇ ਜੀਵਾਂ ਵਿਚ ਇਕਰਸ ਵਿਆਪਕ ਹੈ। ਇਸ ਤਰ੍ਹਾਂ ਸਾਰੇ ਮਨੁੱਖ ਬਰਾਬਰ ਅਤੇ ਭਾਈ-ਭਾਈ ਹਨ। ਮਨੁੱਖ ਨੂੰ ਹਉਮੈਂ ਭਰੀਆਂ, ਦਿਖਾਵੇ ਦੀਆਂ ਕਰਮ-ਕਾਂਡੀ ਰੁਚੀਆਂ ਤਿਆਗ ਕੇ ਇਕ ਪਰਮਾਤਮਾ ਨੂੰ ਚਿਤ ਦੁਆਰਾ ਧਿਆਉਣਾ ਚਾਹੀਦਾ ਹੈ, ਹੱਥੀਂ ਮਿਹਨਤ-ਮੁਸ਼ੱਕਤ ਕਰਨੀ ਚਾਹੀਦੀ ਹੈ। ਬਿਨਾਂ ਕਿਸੇ ਭਿੰਨ-ਭੇਦ

**ਪ੍ਰਿੰਸੀਪਲ, ਸ੍ਰੀ ਗੁਰੂ ਅੰਗਦ ਦੇਵ ਇੰਸਟੀਚਿਊਟ ਆਫ਼ ਰਿਲੀਜੀਅਸ ਸਟੱਡੀਜ਼, ਨਿਸ਼ਾਨ-ਏ-ਸਿੱਖੀ, ਖਡੂਰ ਸਾਹਿਬ, ਜ਼ਿਲ੍ਹਾ ਤਰਨਤਾਰਨ- ੧੪੩੧੧੭; ਮੋ: ੯੮੧੪੮-੯੮੩੬੫*

ਦੇ ਸਾਰੀ ਮਨੁੱਖਤਾ ਨੂੰ ਪਿਆਰ ਕਰਨਾ ਚਾਹੀਦਾ ਹੈ। ਪੰਦਰ੍ਹਵੀਂ ਸਦੀ ਦੇ ਔਕੜਾਂ ਭਰੇ ਸਮੇਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਲੱਗਭਗ ਪੈਂਤੀ ਹਜ਼ਾਰ ਮੀਲ ਸਾਰਾ ਭਾਰਤ ਸਮੇਤ ਨੇਪਾਲ, ਚੀਨ, ਅਫਗਾਨਿਸਤਾਨ, ਈਰਾਨ, ਇਰਾਕ, ਰੂਸ ਦੇ ਕੁਝ ਹਿੱਸੇ ਆਦਿ ਵਿਚ ਪੈਦਲ ਵਿਚਰ ਕੇ ਉਪਰੋਕਤ ਵਿਚਾਰਾਂ ਦਾ ਪ੍ਰਚਾਰ ਕੀਤਾ ਅਤੇ ਇਨ੍ਹਾਂ ਵਿਚਾਰਾਂ ਦਾ ਬੜਾ ਸਾਰਥਕ ਅਸਰ ਹੋਇਆ। ਦੂਸਰੇ ਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਤੀਸਰੇ ਗੁਰੂ ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰਬਾਣੀ ਦੀ ਵਿਆਖਿਆ ਕਰਦੇ ਹੋਏ ਇਨ੍ਹਾਂ ਸਿਧਾਂਤਾਂ ਨੂੰ ਪ੍ਰਚਾਰਿਆ ਅਤੇ ਇਸ ਪ੍ਰਚਾਰ ਨੂੰ ਸੰਗਠਨਾਤਮਕ ਰੂਪ ਦੇਣ ਲਈ ਬਾਈ ਕੇਂਦਰਾਂ (ਮੰਜੀਆਂ) ਦੀ ਪ੍ਰਚਾਰ ਕੇਂਦਰਾਂ ਵਜੋਂ ਸਥਾਪਨਾ ਕਰ ਦਿੱਤੀ। ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਤਕ ਇਨ੍ਹਾਂ ਵਿਚਾਰਾਂ ਦਾ ਏਨਾ ਪ੍ਰਭਾਵ ਬਣ ਗਿਆ ਕਿ ਸਮਾਜ ਦੇ ਹਰ ਵਰਗ ਅਤੇ ਦੂਸਰੇ ਧਰਮ ਦੇ ਲੋਕਾਂ ਵੱਲੋਂ ਵੀ ਇਸ ਵਿਚਾਰਧਾਰਾ ਨੂੰ ਖੁਸ਼ੀ-ਖੁਸ਼ੀ ਅਪਣਾਉਣਾ ਸ਼ੁਰੂ ਕਰ ਦਿੱਤਾ ਗਿਆ।

ਇਹ ਮੁਗ਼ਲਾਂ ਦੇ ਇਸਲਾਮੀ ਰਾਜ ਦਾ ਸਮਾਂ ਸੀ। ਪਰ ਕੱਟੜਪੰਥੀ ਮੁਲਾਣਿਆਂ ਅਤੇ ਉਤਸ਼ਾਹੀ ਪ੍ਰਚਾਰਕਾਂ ਲਈ ਇਹ ਪਾਲਿਸੀ ਅਨੁਸਾਰੀ ਅਥਵਾ ਢੁਕਵਾਂ ਨਹੀਂ ਸੀ। ਇਸਲਾਮ ਦੇ ਪ੍ਰਚਾਰ ਦਾ ਬਹੁਤ ਜ਼ੋਰ ਸੀ ਅਤੇ ਇਹ ਜਿੱਥੇ ਇਕ ਪਾਸੇ ਸੂਫੀ ਸੰਤਾਂ ਮਹਾਂਪੁਰਖਾਂ ਦਾ ਤਰੀਕਾ ਪਿਆਰ ਦਾ ਸੀ। ਕੱਟੜ ਮੁਲਾਣਿਆਂ ਦੁਆਰਾ ਰਾਜ-ਸੱਤਾ ਦਾ ਨਜਾਇਜ਼ ਲਾਭ ਉਠਾ ਕੇ ਤਲਵਾਰ ਦਾ ਢੰਗ ਵੀ ਵਰਤਿਆ ਜਾਂਦਾ ਸੀ। ਅਕਬਰ ਦੇ ਸੁਲਹਕੁਲ ਦੌਰ ਸਮੇਂ ਕੱਟੜਪੰਥੀਆਂ ਦਾ ਜ਼ੋਰ ਬਹੁਤਾ ਨਾ ਚੱਲਿਆ ਅਤੇ ਕੁਝ ਰੁਕਾਵਟਾਂ ਦੇ ਬਾਵਜੂਦ ਗੁਰਮਤਿ ਦਾ ਪ੍ਰਚਾਰ ਬਹੁਤ ਪ੍ਰਫੁਲਿਤ ਹੋਇਆ। ਅਕਬਰ ਬਾਦਸ਼ਾਹ ਨੇ ਆਪ ਸ੍ਰੀ ਗੁਰੂ ਅਮਰਦਾਸ ਜੀ ਦੇ ਸਮੇਂ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਪੁੱਜ ਕੇ ਲੰਗਰ ਦਾ ਪਰਸ਼ਾਦਾ ਛਕਿਆ ਅਤੇ ਗੁਰੂ-ਦਰਬਾਰ 'ਚ ਹਾਜ਼ਰੀ ਭਰੀ।

ਹਿੰਦੁਸਤਾਨ ਵਿਚ ਸੂਫੀਆਂ ਦੇ ਬਹੁਤ ਸਿਲਸਿਲੇ ਸਨ ਅਤੇ ਇਨ੍ਹਾਂ ਨੇ ਪ੍ਰਚਾਰ ਦੇ ਸੈਂਟਰ ਬਹੁਤ ਵੱਡੀ ਗਿਣਤੀ ਵਿਚ ਬਣਾਏ ਹੋਏ ਸਨ। ਸ਼ਰ੍ਹਾ ਦੇ ਕੱਟੜਪੰਥੀ ਨਾ ਹੋਣ ਕਾਰਨ ਉਹ ਗੁਰੂ-ਘਰ ਪ੍ਰਤੀ ਸ਼ਰਧਾ ਅਤੇ ਪਿਆਰ ਰੱਖਦੇ ਸਨ। ਭਗਤ ਸ਼ੇਖ਼ ਫਰੀਦ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹੋਣਾ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦਾ ਨੀਂਹ ਪੱਥਰ ਪ੍ਰਸਿੱਧ ਸੂਫੀ ਸਾਈਂ ਮੀਆਂ ਮੀਰ ਜੀ ਤੋਂ ਰਖਵਾਉਣਾ ਇਸ ਦੀਆਂ ਪ੍ਰਮੁੱਖ ਉਦਾਹਰਨਾਂ ਹਨ। ਪਰ ਸੂਫੀਆਂ ਵਿੱਚੋਂ ਇਕ ਨਕਸ਼ਬੰਦੀ ਨਾਮ ਦਾ ਸਿਲਸਿਲਾ ਸ਼ਰ੍ਹਾ ਦੀ ਕੱਟੜ ਅਤੇ ਬਾਕੀ ਸੂਫੀਆਂ ਤੋਂ ਕਾਫੀ ਵੱਖਰੇ ਵਿਚਾਰ ਦਾ ਸੀ। ਇਨ੍ਹਾਂ ਦਾ ਨਿਸ਼ਾਨਾ ਰਾਜ-ਸੱਤਾ ਦੀ ਵਰਤੋਂ ਨਾਲ ਬਾਕੀ ਸਭ ਵਿਚਾਰਧਾਰਾਵਾਂ ਨੂੰ ਕੁਚਲ ਕੇ ਹਿੰਦੁਸਤਾਨ ਵਿਚ ਇਸਲਾਮ ਦਾ ਬੋਲਬਾਲਾ ਕਰਨਾ ਸੀ ਬੇਸ਼ੱਕ ਇਸ ਮਕਸਦ ਦੀ ਪੂਰਤੀ ਲਈ ਜਿਨ੍ਹਾਂ ਮਰਜ਼ੀ ਜ਼ੁਲਮ ਕਰਨਾ ਪਵੇ। ਇਸ ਨਕਸ਼ਬੰਦੀ ਸੰਪਰਦਾ ਦਾ

ਮੁਖੀ ਬਾਕੀਬਿਲਾ ਨਾਮ ਦਾ ਸੀ ਜਿਸ ਦਾ ਟਿਕਾਣਾ ਦਿੱਲੀ ਸੀ ਅਤੇ ਇਸ ਦਾ ਇਕ ਬਹੁਤ ਪ੍ਰਭਾਵਸ਼ਾਲੀ ਚੇਲਾ ਮੁਰਤਜ਼ਾ ਖਾਨ ਸੀ ਜੋ ਅਕਬਰ ਦਾ ਪ੍ਰਭਾਵਸ਼ਾਲੀ ਦਰਬਾਰੀ ਸੀ। ਪਰ ਅਕਬਰ ਬਾਦਸ਼ਾਹ ਦੀ ਸੁਲਹਕੁਲ ਪਾਲਿਸੀ ਕਾਰਨ ਇਨ੍ਹਾਂ ਦੀ ਪੇਸ਼ ਨਹੀਂ ਸੀ ਜਾ ਰਹੀ।

ਅਕਬਰ ਬਾਦਸ਼ਾਹ ਆਪਣੇ ਤੋਂ ਬਾਅਦ ਆਪਣੇ ਪੋਤਰੇ ਖੁਸਰੋ ਨੂੰ ਰਾਜ-ਗੱਦੀ ਉੱਪਰ ਬਿਠਾਉਣ ਦੀ ਇੱਛਾ ਰੱਖਦਾ ਸੀ ਕਿਉਂਕਿ ਉਹ ਜਾਣਦਾ ਸੀ ਕਿ ਖੁਸਰੋ ਉਸ ਦੀ ਤਰ੍ਹਾਂ ਹੀ ਸਾਰੇ ਹਿੰਦੁਸਤਾਨ ਨੂੰ ਪਿਆਰ ਭਰੀ ਆਪਸੀ ਸਹਿ-ਹੋਂਦ ਨਾਲ ਜੀਵਨ ਜਿਊਣ ਦੀ ਪਾਲਿਸੀ ਜਾਰੀ ਰੱਖੇਗਾ। ਪਰ ਅਕਬਰ ਦੀ ਮੌਤ ਤੋਂ ਬਾਅਦ ਸ਼ੇਖ ਅਹਿਮਦ ਸਰਹੰਦੀ, ਉਸ ਦੇ ਚੇਲੇ ਮੁਰਤਜ਼ਾ ਖਾਨ ਅਤੇ ਹੋਰ ਕੱਟੜਪੰਥੀ ਮੁਲਾਣੇ ਜੋ ਅਕਬਰ ਦੀ ਨਰਮ ਪਾਲਿਸੀ ਤੋਂ ਔਖੇ ਸਨ, ਉਨ੍ਹਾਂ ਜਹਾਂਗੀਰ ਨੂੰ ਵਿਸ਼ੇਸ਼ ਸ਼ਰਤਾਂ ਤਹਿਤ ਹਮਾਇਤ ਦਿੱਤੀ ਅਤੇ ਹਿੰਦੁਸਤਾਨ ਦੇ ਤਖਤ ਉੱਪਰ ਕਬਜ਼ਾ ਕਰਵਾਇਆ। ਵਾਅਦਾ ਸ਼ਰਤਾਂ ਉਹੀ ਸਨ ਕਿ ਉਹ ਇਸ ਦਾਰ-ਉਲ-ਹਰਬ ਨੂੰ ਦਾਰ-ਉਲਇਸਲਾਮ ਵਿਚ ਬਦਲਣ ਦਾ ਸਵਾਬ ਖੱਟੇਗਾ।

ਖੁਸਰੋ ਦਾ ਬਗ਼ਾਵਤ ਕਰਨਾ ਕੁਦਰਤੀ ਗੁਣ ਸੀ ਅਤੇ ਉਹ ਦਿੱਲੀ ਤੋਂ ਪੰਜਾਬ ਵੱਲ ਦੌੜਿਆ। ਉਸ ਦੇ ਮਗਰ ਹੀ ਦੌੜਿਆ ਜਹਾਂਗੀਰ ਤੇ ਉਸ ਦੀ ਫੌਜ। ਜਹਾਂਗੀਰ ਲਾਹੌਰ ਟਿਕ ਗਿਆ ਅਤੇ ਖੁਸਰੋ ਨੂੰ ਅਟਕ ਦਰਿਆ ਤੋਂ ਪਕੜ ਕੇ ਵਾਪਸ ਲਾਹੌਰ ਲਿਆਂਦਾ ਗਿਆ। ਬਗ਼ਾਵਤ ਦਬਾ ਦਿੱਤੀ ਗਈ ਅਤੇ ਜਿਨ੍ਹਾਂ ਲੋਕਾਂ ਨੇ ਖੁਸਰੋ ਦੀ ਕਿਸੇ-ਕਿਸਮ ਦੀ ਮਦਦ ਕੀਤੀ ਸੀ, ਸਾਰਿਆਂ ਨੂੰ ਹੀ ਸਜ਼ਾਵਾਂ ਦਿੱਤੀਆਂ ਗਈਆਂ। ਜਦ ਇਹ ਮਸਲਾ ਨਿਪਟ ਗਿਆ ਤਾਂ ਜਹਾਂਗੀਰ ਅਜੇ ਲਾਹੌਰ ਹੀ ਸੀ ਕਿ ਦੂਸਰਾ ਅਧਿਆਇ ਅਰੰਭ ਹੋ ਗਿਆ।

ਦਾਰ-ਉਲ-ਹਰਬ ਨੂੰ ਦਾਰ-ਉਲ-ਇਸਲਾਮ ਕਰਨ ਦਾ ਜਿਸ ਦਾ ਵਾਅਦਾ ਲਿਆ ਸੀ ਸ਼ੇਖ ਅਹਿਮਦ ਸਰਹੰਦੀ ਨੇ ਅਤੇ ਜਿਸ ਦਾ ਮੁੱਖ ਮੋਢੀ ਮੁਰਤਜ਼ਾ ਖਾਂ ਜਰਨੈਲ ਜਹਾਂਗੀਰ ਦੇ ਪਾਸ ਹੀ ਲਾਹੌਰ ਸੀ। ਪੰਜਾਬ ਵਿਚ ਵਿਸ਼ੇਸ਼ ਤੌਰ 'ਤੇ ਅਤੇ ਬਾਕੀ ਦੇਸ਼ ਵਿਚ ਵੀ ਸਿੱਖੀ ਦੇ ਪ੍ਰਚਾਰ ਦੀ ਲਹਿਰ ਚੱਲ ਰਹੀ ਸੀ। ਜਿਸ ਨੂੰ ਹਿੰਦੂ ਅਤੇ ਮੁਸਲਮਾਨ ਖੁਸ਼ੀ-ਖੁਸ਼ੀ ਅਪਣਾ ਰਹੇ ਸੀ। ਉਹ ਇਨ੍ਹਾਂ ਕੱਟੜਪੰਥੀ ਲੋਕਾਂ ਨੂੰ ਬਹੁਤ ਰੜਕਦਾ ਸੀ। ਸਾਜ਼ਿਸ਼ ਘੜੀ ਗਈ ਕਿ ਸ਼ਹਿਜ਼ਾਦਾ ਖੁਸਰੋ ਸ੍ਰੀ ਗੁਰੂ ਅਰਜਨ ਦੇਵ ਜੀ ਕੋਲ ਅਸ਼ੀਰਵਾਦ ਲੈਣ ਆਇਆ ਸੀ ਅਤੇ ਗੁਰੂ ਜੀ ਨੇ ਉਸ ਨੂੰ ਅਸ਼ੀਰਵਾਦ ਦਿੱਤਾ ਸੀ। 'ਤੁਜ਼ਕ-ਏ-ਜਹਾਂਗੀਰੀ' ਵਿਚ ਜਹਾਂਗੀਰ ਕਹਿੰਦਾ ਹੈ ਕਿ ਉਸ ਨੂੰ ਪਤਾ ਲੱਗਾ ਸੀ ਕਿ ਬਿਆਸ ਦਰਿਆ ਦੇ ਕੰਢੇ ਇਕ ਗੁਰੂ ਝੂਠ ਦੀ ਦੁਕਾਨ (ਦੁਕਾਨੇ-ਬਾਤਿਲ) ਚਲਾ ਰਿਹਾ ਹੈ। ਉਸ ਤੋਂ ਪ੍ਰਭਾਵਿਤ ਹੋ ਕੇ ਹਿੰਦੂ ਅਤੇ ਕੁਝ ਬੇਵਕੂਫ ਮੁਸਲਮਾਨ ਉਸ

*ਬਾਕੀ ਸਫ਼ਾ ੪੩ 'ਤੇ*

# ਧਰਮ ਦੀ ਚਾਦਰ : ਸ੍ਰੀ ਗੁਰੂ ਤੇਗ ਬਹਾਦਰ ਜੀ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਦੁਨੀਆ ਵਿਚ ਅਜਿਹੇ ਰਹਿਬਰ ਬਹੁਤ ਘੱਟ ਹੋਏ ਹਨ ਜਿਨ੍ਹਾਂ ਨੇ ਲੋਕਾਂ ਦੇ ਹਿੱਤ ਵਿਚ ਆਪਣਾ ਆਪ ਕੁਰਬਾਨ ਕੀਤਾ ਹੋਵੇ। ਅਜਿਹਾ ਰਹਿਬਰ ਜਿਸ ਨੇ ਆਪਣੇ ਧਰਮ ਲਈ ਨਹੀਂ, ਸਗੋਂ ਦੂਜੇ ਧਰਮ ਦੀ ਅਜ਼ਾਦੀ ਅਤੇ ਰਾਖੀ ਲਈ ਕੁਰਬਾਨੀ ਦਿੱਤੀ ਹੋਵੇ। ਕੇਵਲ ਤੇ ਕੇਵਲ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਹਿੰਦੂ ਧਰਮ ਦੀ ਅਜ਼ਾਦੀ ਅਤੇ ਰਾਖੀ ਲਈ ਆਪਣਾ ਬਲੀਦਾਨ ਦਿੱਤਾ ਇਸੇ ਕਰਕੇ ਆਪ ਜੀ ਨੂੰ ਹਿੰਦ ਦੀ ਚਾਦਰ ਕਹਿ ਕੇ ਵੀ ਸਨਮਾਨ ਦਿੱਤਾ ਜਾਂਦਾ ਹੈ। ਇਹ ਕੁਰਬਾਨੀ ਭਾਵੇਂ ਬਾਹਰੀ ਤੌਰ ਉਤੇ ਹਿੰਦੂ ਧਰਮ ਦੀ ਰਾਖੀ ਲਈ ਕਹੀ ਜਾਂਦੀ ਹੈ, ਪਰੰਤੂ ਇਹ ਤਾਂ ਸਾਰੀ ਲੋਕਾਈ ਦੀ ਧਾਰਮਿਕ ਅਜ਼ਾਦੀ ਅਤੇ ਮੌਲਿਕ ਮਨੁੱਖੀ ਅਧਿਕਾਰਾਂ ਦੀ ਰਾਖੀ ਲਈ ਹੀ ਕੁਰਬਾਨੀ ਸੀ। ਧਰਮ ਇਕ ਨਿੱਜੀ ਵਰਤਾਰਾ ਹੈ। ਇਹ ਅਵੱਸ਼ਕ ਤੌਰ 'ਤੇ ਵਿਰਾਸਤੀ ਵਰਤਾਰਾ ਨਹੀਂ ਹੈ। ਆਪਣੀ ਇੱਛਾ ਅਨੁਸਾਰ ਧਰਮ ਧਾਰਨ ਕਰਨਾ ਮਨੁੱਖ ਦਾ ਅਤਿ ਮਹੱਤਵਪੂਰਨ ਮਨੁੱਖੀ ਅਧਿਕਾਰ ਹੈ। ਧਰਮ ਜਨਮ ਕਰਕੇ ਹੀ ਨਹੀਂ, ਸਗੋਂ ਆਪਣੀ ਸਮਝ ਸੋਝੀ ਅਤੇ ਇੱਛਾ ਅਨੁਸਾਰ ਹੀ ਧਾਰਨ ਕੀਤਾ ਜਾਂਦਾ ਹੈ। ਜ਼ਰੂਰੀ ਨਹੀਂ ਕਿ ਈਸਾਈ ਦਾ ਬੱਚਾ ਈਸਾਈ ਬਣੇ ਜਾ ਹਿੰਦੂ ਦਾ ਬਚਾ ਹਿੰਦੂ ਬਣੇ। ਜਬਰ ਅਤੇ ਜ਼ੁਲਮ ਰਾਹੀਂ ਜਾਂ ਕਿਸੇ ਦੀ ਮਜਬੂਰੀ ਦਾ ਲਾਭ ਉਠਾ ਕੇ ਧਰਮ ਤਬਦੀਲ ਕਰਾਉਣਾ ਗ਼ੈਰ-ਮਨੁੱਖੀ ਹੈ, ਜੁਰਮ ਵੀ ਹੈ ਅਤੇ ਪਾਪ ਵੀ। ਇਹ ਮਨੁੱਖੀ ਅਧਿਕਾਰਾਂ ਦੀ ਘੋਰ ਉਲੰਘਣਾ ਹੈ। ਇਸ ਲਈ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਇਹ ਮਨੁੱਖੀ ਅਧਿਕਾਰਾਂ ਲਈ ਸੰਸਾਰ ਵਿਚ ਪਹਿਲੀ ਸ਼ਹੀਦੀ ਸੀ। ਇਹ ਰਸਤਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਉਪਦੇਸ਼ ਦੁਆਰਾ ਦਿਖਾਇਆ ਸੀ। ਉਸੇ ਸਿਧਾਂਤ ਉੱਤੇ ਪਹਿਰਾ ਦਿੰਦਿਆਂ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਕਸ਼ਮੀਰੀ ਪੰਡਤਾਂ ਨੂੰ ਜਬਰੀ ਮੁਸਲਮਾਨ ਬਣਾਉਣ ਦੇ ਖ਼ਿਲਾਫ਼ ਆਪਣਾ ਮਹਾਨ ਬਲੀਦਾਨ ਦਿੱਤਾ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਨ੍ਹਾਂ ਦੀ ਵਡਿਆਈ ਵਿਚ ਇਸ ਤਰ੍ਹਾਂ ਅੰਕਿਤ ਕੀਤਾ ਹੈ:

*ਦੋਹਰਾ॥*
*ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਯਾ ਪਯਾਨ॥*
*ਤੇਗ ਬਹਾਦਰ ਸੀ ਕ੍ਰਿਆ॥*
*ਕਰੀ ਨ ਕਿਨਹੂੰ ਆਨ॥੧੫॥* *(ਬਚਿਤ੍ਰ ਨਾਟਕ)*

ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਪ੍ਰਕਾਸ਼ ੧ ਅਪ੍ਰੈਲ, ੧੬੨੧ ਈ. (ਵੈਸਾਖ ਵਦੀ

** ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੯-੦੫੧੦੦.*

੫ ਸੰਮਤ ੧੬੭੮ ਬਿਕ੍ਰਮੀ) ਨੂੰ ਪਿਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਮਾਤਾ ਨਾਨਕੀ ਜੀ ਦੇ ਘਰ ਗੁਰੂ ਪਰਵਾਰ ਵਿਚ 'ਗੁਰੂ ਕੇ ਮਹਲ' ਸ੍ਰੀ ਅੰਮ੍ਰਿਤਸਰ ਵਿਖੇ ਹੋਇਆ। ਬਾਲਕ ਤੇਗ ਮੱਲ ਦੇ ਚੱਕਰ ਚਿਹਨ ਵੇਖ ਕੇ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਫੁਰਮਾਇਆ ਕਿ ਇਹ ਬਾਲਕ ਸੱਚਾ ਸੰਤ, ਧਰਮ ਰੱਖਿਅਕ ਹੋਵੇਗਾ। ਪਿਤਾ ਗੁਰੂ ਅਤੇ ਮਾਤਾ ਜੀ ਨੇ ਆਪਦਾ ਦੁਨੀਆਵੀ ਨਾਮ ਤੇਗ ਮੱਲ ਰੱਖਿਆ। ਵੇਖਦਿਆਂ-ਵੇਖਦਿਆਂ ਹੀ ਗੁਰੂ ਜੀ ਸੁੰਦਰ, ਬਲਵਾਨ, ਵਿਦਵਾਨ, ਯੋਧੇ, ਧਰਮ ਅਤੇ ਰਾਜਨੀਤੀ ਦੇ ਗਿਆਤਾ ਬਣ ਗਏ ਸਨ। ਉਨ੍ਹਾਂ ਨੇ ਸੰਮਤ ੧੬੯੧ ਬਿਕ੍ਰਮੀ ਨੂੰ ਪਿਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਅਗਵਾਈ ਹੇਠ ਲੜੇ ਗਏ ਕਰਤਾਰਪੁਰ ਦੇ ਯੁੱਧ ਵਿਚ ਬੜੀ ਵੀਰਤਾ ਵਿਖਾਈ। ਜਿਸ ਉੱਤੇ ਖੁਸ਼ ਹੋ ਕੇ ਪਿਤਾ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਉਨ੍ਹਾਂ ਦਾ ਨਾਮ ਬਦਲ ਕੇ ਤੇਗ ਬਹਾਦਰ ਰੱਖ ਦਿੱਤਾ। ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਵਿਆਹ ਅੱਸੂ ਸੁਦੀ ੧੫, ੧੬੯੬ ਬਿਕ੍ਰਮੀ ਨੂੰ ਕਰਤਾਰਪੁਰ ਦੇ ਵਾਸੀ ਖੱਤ੍ਰੀ, ਲਾਲ ਚੰਦ ਦੀ ਬੇਟੀ ਗੁਜਰੀ ਜੀ ਨਾਲ ਹੋਇਆ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਸੰਮਤ ੧੭੦੧ ਬਿਕ੍ਰਮੀ ਵਿਚ ਜੋਤੀ ਜੋਤ ਸਮਾਉਣ ਤੋਂ ਬਾਅਦ ਸ੍ਰੀ ਗੁਰੂ ਤੇਗ ਬਹਾਦਰ ਜੀ ਆਪਣੀ ਮਾਤਾ ਨਾਨਕੀ ਜੀ ਸਹਿਤ ਆਪਣੇ ਨਾਨਕੇ ਪਿੰਡ ਬਕਾਲੇ ਜਾ ਕੇ ਰਹਿਣ ਲੱਗੇ। ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ੩ ਵੈਸਾਖ ਸੰਮਤ ੧੭੨੧ ਬਿਕ੍ਰਮੀ ਨੂੰ ਦਿੱਲੀ ਵਿਖੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਅੰਤਰ ਧਿਆਨ ਹੋ ਕੇ ਬਚਨ ਕੀਤਾ ਸੀ 'ਬਾਬਾ ਬਕਾਲੇ'। ਨੌਵੇਂ ਪਾਤਸ਼ਾਹ ਕੌਣ ਹੋਣਗੇ! ਇਹ ਉਸ ਵੱਲ ਭਰਪੂਰ ਸੰਕੇਤ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਪੋਤਰੇ ਸ੍ਰੀ (ਗੁਰੂ) ਹਰਿਰਾਇ ਸਾਹਿਬ ਜੀ ਨੂੰ ਅਤੇ ਫਿਰ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਆਪਣੇ ਦਾਦਾ ਸ੍ਰੀ (ਗੁਰੂ) ਤੇਗ ਬਹਾਦਰ ਸਾਹਿਬ ਜੀ ਨੂੰ ਗੁਰਿਆਈ ਸੌਂਪੀ। ਇਹ ਗੁਰੂ-ਘਰ ਵਿਚ ਇਕ ਅਨੋਖੀ ਮਿਸਾਲ ਸੀ ਕਿ ਪਹਿਲਾਂ ਦਾਦੇ ਨੇ ਪੋਤਰੇ ਨੂੰ ਗੁਰਿਆਈ ਦਿੱਤੀ ਅਤੇ ਫਿਰ ਪੋਤਰੇ ਨੇ ਦਾਦੇ ਨੂੰ ਗੁਰਿਆਈ ਸੌਂਪੀ ਸੀ।

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਬਚਨਾਂ ਦਾ ਪਤਾ ਲੱਗਣ 'ਤੇ ਧੀਰ ਮੱਲ ਵਰਗੇ ਅਨੇਕ ਸੋਢੀਆਂ ਨੇ ਬਕਾਲੇ ਵਿਚ ਆ ਕੇ ਗੱਦੀਆਂ ਸਥਾਪਿਤ ਕਰ ਲਈਆਂ। ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਆਤਮਕ ਤੌਰ 'ਤੇ ਗੁਰਿਆਈ ਦੀ ਜ਼ਿੰਮੇਵਾਰੀ ਸੰਭਾਲ ਲਈ ਸੀ, ਪਰ ਉਹ ਸੰਸਾਰਕ ਤੌਰ 'ਤੇ ਪ੍ਰਗਟ ਨਹੀਂ ਹੋਏ ਸਨ। ਸਿੱਖ ਸ਼ਰਧਾਲੂਆਂ ਅੰਦਰ ਸੱਚੇ ਗੁਰੂ ਬਾਰੇ ਬਹੁਤ ਭੰਬਲ-ਭੂਸਾ ਪਿਆ ਹੋਇਆ ਸੀ ਜਿਵੇਂ ਡੇਰਾਵਾਦ ਵਾਲੇ ਪਖੰਡੀ ਅਤੇ ਦੇਹਧਾਰੀ ਗੁਰੂ ਹੋਣ ਦਾ ਢੌਂਗ ਕਰਨ ਵਾਲੇ ਅੱਜ ਵੀ ਕੂੜ ਦੀਆਂ ਦੁਕਾਨਾਂ ਖੋਲ੍ਹੀ ਬੈਠੇ ਹਨ। ਲੱਗਭਗ ੧ ਸਾਲ ਤੋਂ ਬਾਅਦ ਇਕ ਸਿੱਖ ਮੱਖਣ ਸ਼ਾਹ ਲੁਬਾਣੇ ਨੇ ਸੱਚੇ ਗੁਰੂ ਦੀ ਪਹਿਚਾਣ ਕੀਤੀ। ਪਰਮਾਤਮਾ ਨੇ ਅਜਿਹੀ ਬਣਤ ਬਣਾਈ ਕਿ ਭਾਈ ਮੱਖਣ ਸ਼ਾਹ ਨੂੰ ਗੁਰੂ ਦੀ ਖੋਜ ਕਰਨੀ ਅਵੱਸ਼ਕ ਹੋ ਗਈ। ਭਾਈ ਮੱਖਣ ਸ਼ਾਹ ਇਕ ਵੱਡਾ ਵਪਾਰੀ

ਸੀ। ਉਹ ਸਮੁੰਦਰੀ ਜਹਾਜ਼ ਵਿਚ ਆਪਣਾ ਮਾਲ ਲਿਆ ਰਿਹਾ ਸੀ ਕਿ ਉਸ ਦਾ ਜਹਾਜ਼ ਰੇਤੇ ਵਿਚ ਫਸ ਗਿਆ। ਉਹ ਗੁਰੂ ਦਾ ਸਿੱਖ ਸੀ। ਸਤਿਗੁਰਾਂ ਦਾ ਉਪਦੇਸ਼ ਹੈ: -

*ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸਿ ਕਰਿ॥*
*ਛੋਡਿ ਸਿਆਣਪ ਸਗਲ ਮਨੁ ਤਨੁ ਅਰਪਿ ਧਰਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੧੯)*

ਉਸ ਨੇ ਸੱਚੇ ਦਿਲ ਨਾਲ ਸੱਚੇ ਸਤਿਗੁਰੂ ਅੱਗੇ ਅਰਦਾਸ ਕੀਤੀ ਕਿ ਉਸ ਦਾ ਫਸਿਆ ਹੋਇਆ ਜਹਾਜ਼ ਨਿਕਲ ਜਾਵੇ ਤਾਂ ਉਹ ਪੰਜ ਸੌ ਮੋਹਰਾਂ ਗੁਰੂ ਸਾਹਿਬ ਨੂੰ ਭੇਟ ਕਰੇਗਾ। ਉਸ ਦੀ ਅਰਦਾਸ ਸੁਣੀ ਗਈ ਜਹਾਜ਼ ਰੇਤੇ ਵਿੱਚੋਂ ਬਾਹਰ ਆ ਗਿਆ ਤੇ ਤਰਨ ਲੱਗਾ। ਭਾਈ ਮੱਖਣ ਸ਼ਾਹ ਆਪਣੀ ਸੁੱਖਣਾ ਪੂਰੀ ਕਰਨ ਹਿੱਤ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ। ਉਸ ਨੇ ਬਕਾਲੇ ਵਿਚ ਆ ਕੇ ਵੇਖਿਆ ਕਿ ਇੱਥੇ ਤਾਂ ਅਨੇਕ ਹੀ ਗੁਰੂ ਬਣੇ ਹੋਏ ਹਨ। ਉਸ ਦੇ ਮਨ ਵਿਚ ਇਕ ਤਰਕੀਬ ਸੁਝੀ ਕਿ ਉਹ ਹਰ ਇਕ ਨੂੰ ਪਹਿਲਾਂ ਦੋ ਮੋਹਰਾਂ ਅੱਗੇ ਰੱਖ ਕੇ ਮੱਥਾ ਟੇਕੇਗਾ ਜਿਹੜਾ ਸੱਚਾ ਸਤਿਗੁਰੂ ਹੋਵੇਗਾ ਉਹ ਆਪਣੀ ਅਮਾਨਤ ਆਪ ਹੀ ਮੰਗ ਲਵੇਗਾ। ਉਸ ਨੇ ਇਸੇ ਤਰ੍ਹਾਂ ਕੀਤਾ। ਸਾਰੇ ਨਕਲੀ ਗੁਰੂ ਦੋ-ਦੋ ਮੋਹਰਾਂ ਲੈ ਕੇ ਹੀ ਚੁੱਪ ਕਰਕੇ ਬੈਠੇ ਰਹੇ। ਮੱਖਣ ਸ਼ਾਹ ਬਹੁਤ ਦੁਖੀ ਹੋ ਗਿਆ, ਕਿਉਂਕਿ ਉਸ ਦੀ ਸ਼ੁਧ ਆਤਮਾ ਸੱਚੇ ਸਤਿਗੁਰੂ ਦੇ ਦਰਸ਼ਨਾਂ ਲਈ ਬਹਿਬਲ ਸੀ। ਉਸ ਦੀ ਤਰਕੀਬ ਅਜੇ ਸਫ਼ਲ ਨਹੀਂ ਸੀ ਹੋਈ। ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਤਾਂ ਦਿਖਾਵੇ ਲਈ ਕੋਈ ਗੱਦੀ ਨਹੀਂ ਸੀ ਲਾਈ। ਉਹ ਤਾਂ ਆਪਣੇ ਘਰ ਦੇ ਇਕ ਭੋਰੇ ਵਿਚ ਹੀ ਬਿਰਾਜਦੇ ਸਨ। ਮੱਖਣ ਸ਼ਾਹ ਨੇ ਤੰਗ ਆ ਕੇ ਕਿਸੇ ਹੋਰ ਮਹਾਂਪੁਰਖ ਸਾਧ ਫ਼ਕੀਰ ਦਾ ਪਤਾ ਪੁੱਛਿਆ। ਉਸ ਨੂੰ ਲੋਕਾਂ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਬਾਰੇ ਦੱਸਿਆ ਜੋ ਕਿ ਬਾਹਰ ਘੱਟ ਨਿਕਲਦੇ ਸਨ, ਸਾਰਾ ਦਿਨ ਪਰਮਾਤਮਾ ਦੇ ਧਿਆਨ ਵਿਚ ਹੀ ਰਹਿੰਦੇ ਸਨ। ਮੱਖਣ ਸ਼ਾਹ ਬਹੁਤ ਪਰੇਸ਼ਾਨ ਸੀ। ਉਸ ਨੇ ਸੋਚਿਆ ਚਲੋ ਉਨ੍ਹਾਂ ਨੂੰ ਵੀ ਮੱਥਾ ਟੇਕ ਲੈਂਦੇ ਹਾਂ। ਉਹ ਗੁਰੂ ਜੀ ਦੇ ਦਰਸ਼ਨਾਂ ਹਿੱਤ ਭੋਰੇ ਵਿਚ ਚਲਾ ਗਿਆ। ਗੁਰੂ ਜੀ ਅੰਤਰ-ਧਿਆਨ ਹੋਏ ਬੈਠੇ ਸਨ। ਮੱਖਣ ਸ਼ਾਹ ਨੇ ਉਨ੍ਹਾਂ ਦੇ ਅੱਗੇ ਦੋ ਮੋਹਰਾਂ ਰੱਖ ਕੇ ਮੱਥਾ ਟੇਕਿਆ ਤਾਂ ਗੁਰੂ ਜੀ ਨੇ ਬਚਨ ਕੀਤਾ ਕਿ ਭਾਈ ਗੁਰੂ-ਘਰ ਨੂੰ ਮੋਹਰਾਂ ਅਤੇ ਮਾਇਕ ਪਦਾਰਥ ਦੀ ਖਿੱਚ ਨਹੀਂ ਹੈ। ਕੇਵਲ ਤੇਰਾ ਕੀਤਾ ਹੋਇਆ ਵਾਅਦਾ ਹੀ ਤੈਨੂੰ ਯਾਦ ਕਰਾਉਂਦੇ ਹਾਂ ਕਿ ਤੁਸੀਂ ਮੋਹਰਾਂ ਤਾਂ ਪੰਜ ਸੌ ਸੁੱਖੀਆਂ ਸਨ ਹੁਣ ਸਿਰਫ਼ ਦੋ ਮੋਹਰਾਂ ਹੀ ਭੇਟਾ ਕੀਤੀਆਂ ਹਨ। ਮੱਖਣ ਸ਼ਾਹ ਦੀ ਖੁਸ਼ੀ ਦਾ ਕੋਈ ਟਿਕਾਣਾ ਨਾ ਰਿਹਾ। ਉਹ ਗੁਰੂ ਚਰਨਾਂ 'ਤੇ ਢਹਿ ਪਿਆ। ਉਸ ਨੇ ਪੰਜ ਸੌ ਮੋਹਰਾਂ ਦੀ ਥੈਲੀ ਗੁਰੂ ਜੀ ਨੂੰ ਭੇਟ ਕੀਤੀ। ਭਾਈ ਮੱਖਣ ਸ਼ਾਹ ਨੂੰ ਗੁਰੂ ਦੇ ਲੱਭਣ ਦੀ ਖੁਸ਼ੀ ਆਪਣੇ ਜਹਾਜ਼ ਦੇ ਬਰੇਤੀ ਵਿੱਚੋਂ ਨਿਕਲ ਜਾਣ ਤੋਂ ਵੀ ਕਿਤੇ ਵੱਧ ਹੋਈ ਸੀ। ਉਸ ਦੀ ਆਤਮਾ ਧੰਨ ਹੋ ਗਈ ਸੀ। ਉਹ ਗਦ-ਗਦ ਹੋ ਉੱਠਿਆ ਅਤੇ ਉਹ ਭੋਰੇ ਵਿੱਚੋਂ

ਨਿਕਲ ਕੇ ਕੋਠੇ ਉੱਤੇ ਚੜ੍ਹ ਗਿਆ ਤੇ ਉੱਚੀ ਅਵਾਜ਼ ਵਿਚ ਚਾਦਰ ਹਵਾ ਵਿਚ ਲਹਿਰਾ ਕੇ ਸੰਗਤ ਨੂੰ ਪੁਕਾਰਨ ਲੱਗਿਆ— 'ਸੱਚਾ ਗੁਰੂ ਲਾਧੋ ਰੇ! ਸੱਚਾ ਗੁਰੂ ਲਾਧੋ ਰੇ!'

ਗੁਰੂ ਦੇ ਤੌਰ 'ਤੇ ਪ੍ਰਗਟ ਹੋਣ ਤੋਂ ਬਾਅਦ ਧੀਰ ਮੱਲ ਉਨ੍ਹਾਂ ਨਾਲ ਦੁਸ਼ਮਣੀ ਕਰਨ ਲੱਗਿਆ। ਸ੍ਰੀ ਗੁਰੂ ਤੇਗ ਬਹਾਦਰ ਜੀ ਉਤੇ ਸੀਂਹੇਂ ਮਸੰਦ ਨੇ ਜਾਨਲੇਵਾ ਹਮਲਾ ਕਰਦਿਆਂ ਆਪਣੀ ਬੰਦੂਕ ਰਾਹੀਂ ਗੋਲੀ ਚਲਾ ਦਿੱਤੀ ਜੋ ਗੁਰੂ ਸਾਹਿਬ ਨੂੰ ਛੂੰਹਦੀ ਲੰਘ ਗਈ ਅਤੇ ਗੁਰੂ ਸਾਹਿਬ ਦਾ ਬਚਾਅ ਹੋ ਗਿਆ। ਸੀਂਹਾਂ ਮਸੰਦ ਗੁਰੂ ਸਾਹਿਬ ਦਾ ਸਾਮਾਨ ਵੀ ਲੁੱਟ ਕੇ ਲੈ ਗਿਆ। ਪਤਾ ਲੱਗਣ ਉੱਤੇ ਭਾਈ ਮੱਖਣ ਸ਼ਾਹ ਲੁਬਾਣੇ ਨੇ ਆਪਣੇ ਬੰਦਿਆਂ ਨੂੰ ਨਾਲ ਲੈ ਕੇ ਸੀਂਹੇ ਮਸੰਦ ਪਾਸੋਂ ਗੁਰੂ ਸਾਹਿਬ ਦਾ ਸਾਮਾਨ ਵਾਪਸ ਲੈ ਆਂਦਾ, ਪਰੰਤੂ ਗੁਰੂ ਸਾਹਿਬ ਨੇ ਭਾਈ ਮੱਖਣ ਸ਼ਾਹ ਲੁਬਾਣੇ ਨੂੰ ਬਦਲੇ ਦੀ ਭਾਵਨਾ ਨਾਲ ਕੁਝ ਵੀ ਕਰਨੋਂ ਰੋਕਦਿਆਂ ਉਹ ਸਾਮਾਨ ਵੀ ਵਾਪਸ ਪਰਤਾ ਦਿੱਤਾ। ਗੁਰੂ ਜੀ ਅੰਮ੍ਰਿਤਸਰ ਦਰਸ਼ਨ ਇਸ਼ਨਾਨ ਕਰਨ ਲਈ ਗਏ ਤਾਂ ਅੱਗੋਂ ਪੁਜਾਰੀਆਂ ਨੇ ਦਰਵਾਜ਼ੇ ਬੰਦ ਕਰ ਲਏ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਬਾਹਰੋਂ ਹੀ ਸ੍ਰੀ ਹਰਿਮੰਦਰ ਸਾਹਿਬ ਨੂੰ ਨਤਮਸਤਕ ਹੋ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਨਜ਼ਦੀਕ ਇੱਕ ਥੜ੍ਹੇ ਉੱਪਰ ਬਿਰਾਜ ਕੇ ਪਿੰਡ ਵੱਲੇ ਜਾ ਬਿਰਾਜੇ। ਜਿੱਥੇ ਪਿੰਡ ਦੀਆਂ ਸੁਆਣੀਆਂ ਨੇ ਆਪ ਦਾ ਬਹੁਤ ਆਦਰ ਸਤਿਕਾਰ ਕੀਤਾ। ਸਤਿਗੁਰਾਂ ਨੇ ਬਚਨ ਕੀਤਾ— "ਮਾਈਆਂ ਰੱਬ ਰਜਾਈਆਂ ਭਗਤੀ ਲਾਈਆਂ।" ਸੱਚ ਹੈ। ਜਿੱਥੇ ਮਾਇਕ ਵਿਹਾਰ ਅਤੇ ਅਧਰਮ ਤਥਾ ਪਾਖੰਡ ਧਰਮ ਨੂੰ ਦਬਾਅ ਲਵੇ, ਉੱਥੇ ਸਦਾ ਝਗੜੇ ਅਤੇ ਕਲੇਸ਼ ਬਣੇ ਰਹਿੰਦੇ ਹਨ। ਉਹ ਚੜ੍ਹਾਵੇ ਤਥਾ ਪੂਜਾ ਦਾ ਧਾਨ ਜੋ ਧਰਮ ਅਰਥ ਲਾਉਣਾ ਹੁੰਦਾ ਹੈ ਉਹ ਵੱਢੀਆਂ, ਰਿਸ਼ਵਤਾਂ ਅਤੇ ਵਕੀਲਾਂ ਉੱਤੇ ਖਰਚਣਾ ਪੈਂਦਾ ਹੈ। ਗਿਆਨੀ ਗਿਆਨ ਸਿੰਘ ਲਿਖਦੇ ਹਨ ਕਿ ਜਿਨ੍ਹਾਂ ਨੂੰ ਸਤਿਗੁਰਾਂ ਦਾ ਇਹ ਫੁਰਮਾਨ— "ਅੰਮ੍ਰਿਤਸਰੁ ਸਿਫਤੀ ਦਾ ਘਰੁ" ਪਰਪੱਕ ਸੀ ਉਨ੍ਹਾਂ ਸਿੱਖ ਸੇਵਕਾਂ ਨੇ ਗੁਰੂ ਜੀ ਨੂੰ ਮੁੜ ਸ੍ਰੀ ਅੰਮ੍ਰਿਤਸਰ ਜਾਣ ਲਈ ਬੇਨਤੀ ਕੀਤੀ ਪਰੰਤੂ ਗੁਰੂ ਜੀ ਨਾ ਮੰਨੇ। ਗੁਰੂ ਜੀ ਨੇ ਸਿੱਖਾਂ ਨੂੰ ਸਮਝਾਇਆ ਕਿ ਪੂਜਾ ਦਾ ਧਾਨ ਪਰਾਇਆ ਹੱਕ ਹੋ ਕੇ ਬਿਨਾਂ ਭਜਨ ਦੇ ਖਾਣ ਵਾਲੇ ਦੀ ਮੱਤ ਮੈਲੀ ਕਰ ਦਿੰਦਾ ਹੈ। ਜੋ ਆਪਣੀ ਕਿਰਤ ਕਮਾਈ ਦੀ ਮਾਇਆ ਹੋਵੇ ਓਹ ਹੀ ਛਕਣੀ-ਛਕਾਉਣੀ ਯੋਗ ਹੈ ਉਹ ਆਪਣਾ ਹੱਕ ਹੋਣ ਕਰਕੇ ਪਵਿੱਤ੍ਰ ਹੈ।" ਅਜੋਕੇ ਸਮੇਂ ਭਾਰੀ ਗਿਣਤੀ ਵਿਚ ਪੂਜਾ ਦਾ ਧਾਨ-ਚੜ੍ਹਾਵੇ ਦੀ ਮਾਇਆ ਤੇ ਪਦਾਰਥ ਹੜੱਪ ਕਰਨ ਵਾਲੇ ਲੋਕ ਹੀ ਧਰਮ ਦਾ ਮੁਖੌਟਾ ਪਾ ਕੇ ਭੋਲੀ-ਭਾਲੀ ਜਨਤਾ ਦਾ ਸ਼ੋਸ਼ਣ ਕਰ ਰਹੇ ਹਨ। ਬਸ "*ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ॥*" ਦੀ ਸਥਿਤੀ ਬਣੀ ਹੋਈ ਹੈ ਜਿਸ ਕਾਰਨ ਧਰਮ ਦੀ ਭਾਰੀ ਹਾਨੀ ਹੋ ਰਹੀ ਹੈ।

ਗੁਰੂ ਜੀ ਬਕਾਲੇ ਨੂੰ ਛੱਡ ਕੇ ਕੀਰਤਪੁਰ ਵੱਲ ਚੱਲ ਪਏ। ਆਪ ਪਰਵਾਰਿਕ ਸ਼ਰੀਕੇਬਾਜ਼ੀ ਤੋਂ ਦੂਰ ਰਹਿਣਾ ਚਾਹੁੰਦੇ ਸਨ, ਕਿਉਂਕਿ ਉਨ੍ਹਾਂ ਦੇ ਗੋਚਰੇ ਗੁਰੂ-ਘਰ ਦੇ

ਮਹਾਨ ਕਾਰਜਾਂ ਦੀ ਜ਼ਿੰਮੇਵਾਰੀ ਸੀ। ਉਨ੍ਹਾਂ ਨੇ ਕੀਰਤਪੁਰ ਤੋਂ ਕੁਝ ਦੂਰ ਮਾਖੋਵਾਲ ਪਿੰਡ ਦੀ ਜ਼ਮੀਨ ਖਰੀਦ ਕੇ ੨੯ ਅੱਸੂ ੧੭੨੧ ਬਿਕ੍ਰਮੀ ਨੂੰ ਚੱਕ ਨਾਨਕੀ (ਅਨੰਦਪੁਰ ਸਾਹਿਬ) ਨਗਰ ਵਸਾਇਆ।

ਇੱਥੇ ਵੀ ਗੁਰੂ ਜੀ ਬਹੁਤ ਦੇਰ ਨਹੀਂ ਟਿਕੇ। ਉਹ ਪਰਵਾਰ ਸਮੇਤ ਕੁਝ ਸਿੱਖਾਂ ਨੂੰ ਨਾਲ ਲੈ ਕੇ ਧਰਮ ਪ੍ਰਚਾਰ ਹਿੱਤ ਇੱਥੋਂ ਸਫ਼ਰ ਤੇ ਨਿਕਲ ਪਏ। ਇੱਥੋਂ ਚੱਲ ਕੇ ਉਹ ਭਰਤਗੜ੍ਹ, ਦੁਗਰੀ, ਕੋਟਲੀ, ਘੜੂੰਆਂ, ਨੰਦਪੁਰ ਕਲੌੜ, ਰੈਲੋ, ਬਹੇੜ, ਭਗੜਾਣਾ, ਨੌਲੱਖਾ, ਟਹਿਲਪੁਰ, ਉਗਾਣੀ, ਆਕੜ, ਗੁਣੀਕੇ, ਸੈਫਾਬਾਦ (ਸਨੌਰ) ਹੁੰਦੇ ਹੋਏ ਲਹਿਲ, ਗੁਰਦੁਆਰਾ ਮੋਤੀ ਬਾਗ ਸਾਹਿਬ ਵਾਲੀ ਥਾਂ ਮਾਲਵਾ ਦੇਸ ਵੱਲ ਗਏ। ਮਾਲਵੇ ਵਿਚ ਉਹ ਬੀਬੀਪੁਰ ਖੁਰਦ, ਕਰਹਾਲੀ ਦੀ ਸੰਗਤ ਨੂੰ ਗੁਰਮਤਿ ਦਾ ਉਪਦੇਸ਼ ਕਰਦੇ ਹੋਏ ਉਨ੍ਹਾਂ ਮੂਲੋਵਾਲ ਜਾ ਦਰਸ਼ਨ ਦਿੱਤੇ। ਇੱਥੋਂ ਤੁਰ ਕੇ ਉਨ੍ਹਾਂ ਨੇ ਗਾਗਾ (ਲਹਿਰਾਗਾਗਾ), ਮਕੋਰੜ, ਗੁਰਨਾ, ਸੇਖਾ, ਹੰਢਿਆਇਆ, ਸੋਹੀਵਾਲ, ਪੰਧੇਰ, ਢਿੱਲਵਾਂ ਮੌੜ, ਅਲੀਸ਼ੇਰ ਕਲਾਂ, ਗੋਬਿੰਦਪੁਰਾ, ਜੋਗਾ, ਭੂਪਾਲ, ਖੀਵਾ ਕਲਾਂ, ਭੀਖੀ, ਖਿਆਲਾ ਕਲਾਂ, ਕੋਟ ਧਰਮੂ, ਵਰ੍ਹੇ ਆਦਿ ਨਗਰਾਂ ਵਿਚ ਚਰਨ ਪਾਉਂਦੇ ਹੋਏ ਸਾਬੋ ਦੀ ਤਲਵੰਡੀ ਜਾ ਡੇਰਾ ਲਾਇਆ। ਇੱਥੋਂ ਚੱਲ ਕੇ ਉਹ ਮੌੜ, ਧਮਤਾਨ, ਕੈਥਲ, ਬਣੀ ਬਦਰਪੁਰ, ਸੁਢੈਲ, ਬਾਰਨੇ ਆਦਿ ਹੁੰਦੇ ਹੋਏ ਕੁਰੂਕਸ਼ੇਤਰ ਜਾ ਬਿਰਾਜੇ।

ਇਸ ਇਲਾਕੇ ਵਿਚ ਸਿੱਖੀ ਦਾ ਪ੍ਰਚਾਰ ਅਤੇ ਅਨੇਕ ਪਰਉਪਕਾਰ ਦੇ ਕੰਮ ਖੂਹ ਆਦਿ ਲਗਵਾਉਣ ਤੋਂ ਬਾਅਦ ਪੂਰਬੀ ਇਲਾਕੇ ਦਾ ਦੌਰਾ ਅਰੰਭ ਕੀਤਾ। ਦਿੱਲੀ ਤੋਂ ਜਮਨਾ ਪਾਰ ਕਰ ਕੇ ਮਥੁਰਾ, ਆਗਰਾ ਵਿਚ ਦਰਸ਼ਨ ਦਿੰਦੇ ਹੋਏ ਤ੍ਰਿਬੇਣੀ (ਪ੍ਰਯਾਗ) ਜਾ ਕੇ ਕੁਝ ਦੇਰ ਠਹਿਰੇ। ਇੱਥੋਂ ਸਸਾਰਾਮ ਦੀ ਸੰਗਤ ਨੂੰ ਨਿਹਾਲ ਕਰਦੇ ਹੋਏ ਗਯਾ ਹੁੰਦੇ ਹੋਏ ਪਟਨੇ ਵੱਲ ਤੁਰ ਪਏ। ਪਟਨਾ ਸ਼ਹਿਰ ਵਿਚ ਗੁਰੂ ਜੀ ਕੁਝ ਦੇਰ ਰਹੇ ਤੇ ਫੇਰ ਪਰਵਾਰ ਨੂੰ ਉੱਥੇ ਹੀ ਛੱਡ ਕੇ ਬੰਗਾਲ ਅਤੇ ਅਸਾਮ ਦੀ ਯਾਤਰਾ ਤੇ ਨਿਕਲ ਪਏ। ਬਿਹਾਰ ਦੇ ਕਈ ਨਗਰਾਂ ਮਘੇਰ ਭਾਗਲਪੁਰ ਆਦਿ ਵਿਚ ਧਰਮ ਦਾ ਪ੍ਰਚਾਰ ਕਰਦੇ ਹੋਏ ਬੰਗਾਲ ਵਿਚ ਦਾਖ਼ਲ ਹੋਏ ਅਤੇ ਢਾਕੇ ਦੀ 'ਹਜ਼ੂਰੀ ਸੰਗਤ' ਨੂੰ ਨਿਵਾਜਿਆ।

ਇੱਥੇ ਢਾਕੇ ਵਿਚ ਹੀ ਗੁਰੂ ਜੀ ਨੂੰ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਧਾਰਨ ਦੀ ਸੂਚਨਾ ਪ੍ਰਾਪਤ ਹੋਈ। ਬੰਗਾਲ ਵਿਚ ਹੀ ਸਿਲਹਟ, ਚਟਗਾਉਂ ਸੋਨਦੀਪ ਆਦਿ ਹੋਰ ਥਾਵਾਂ 'ਤੇ ਆਪ ਨੇ ਚਰਨ ਪਾਏ ਤੇ ਸੰਗਤ ਕਾਇਮ ਕੀਤੀ।

ਬੰਗਾਲ ਦੇ ਦੌਰੇ ਤੋਂ ਬਾਅਦ ਆਪ ਨੇ ਆਸਾਮ ਦੇ ਇਲਾਕੇ ਵੱਲ ਰੁਖ਼ ਕੀਤਾ। ਇੱਥੇ ਉਨ੍ਹਾਂ ਦਾ ਮੇਲ ਰਾਜਾ ਰਾਮ ਸਿੰਘ ਨਾਲ ਹੋਇਆ। ਰਾਜਾ ਰਾਮ ਸਿੰਘ ਅਸਾਮ ਦੇ ਰਾਜੇ ਵਿਰੁੱਧ ਮੁਗ਼ਲ ਸੈਨਾ ਨੂੰ ਲੈ ਕੇ ਆਇਆ ਸੀ। ਉਹ ਅਸਾਮ ਦੇ ਜਾਦੂ-ਟੂਣੇ ਦੀ ਸ਼ਕਤੀ ਤੋਂ ਬਹੁਤ ਭੈ ਮੰਨਦਾ ਸੀ। ਉਸ ਨੇ ਗੁਰੂ ਜੀ ਤੋਂ ਸਹਾਇਤਾ ਦੀ ਮੰਗ ਕੀਤੀ। ਗੁਰੂ ਜੀ ਨੇ ਵਿਚ ਪੈ ਕੇ ਦੋਵਾਂ ਦੀ ਸੁਲਾਹ ਕਰਵਾ ਦਿੱਤੀ ਅਤੇ ਇਲਾਕਿਆਂ ਦੀ

ਹੱਦਬੰਦੀ ਪੱਕੀ ਕਰਵਾ ਦਿੱਤੀ। ਗੁਰੂ ਜੀ ਦੀ ਯਾਦ ਵਿਚ ਬ੍ਰਹਮਪੁੱਤਰ ਦੇ ਸੱਜੇ ਕੰਢੇ 'ਤੇ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਅਸਾਮ ਦਾ ਰਾਜਾ ਗੁਰੂ ਜੀ ਦਾ ਸ਼ਰਧਾਲੂ ਹੋ ਗਿਆ ਸੀ। ਗੁਰੂ ਜੀ ਦੇ ਬਚਨਾਂ ਨਾਲ ਉਸ ਦੇ ਘਰ ਲੜਕਾ ਪੈਦਾ ਹੋਇਆ ਸੀ। ਇਹ ਲੜਕਾ ਜਦੋਂ ਬਾਰ੍ਹਾਂ ਸਾਲਾਂ ਦਾ ਹੋਇਆ ਤਾਂ ਉਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰਨ ਲਈ ਸ੍ਰੀ ਅਨੰਦਪੁਰ ਸਾਹਿਬ ਆਇਆ ਸੀ।

ਅਸਾਮ ਤੋਂ ਚੱਲ ਕੇ ਗੁਰੂ ਜੀ ਕਲਕੱਤੇ ਜਗਨਨਾਥ ਪੁਰੀ ਆਦਿ ਦੀ ਯਾਤਰਾ ਕਰਦੇ ਹੋਏ ਮੁੜ ਪਟਨੇ ਆ ਗਏ। ਇੱਥੇ ਤਿੰਨ ਕੁ ਮਹੀਨੇ ਠਹਿਰ ਕੇ ਸ੍ਰੀ ਅਨੰਦਪੁਰ ਸਾਹਿਬ ਵੱਲ ਚੱਲ ਪਏ। ਕਾਸ਼ੀ, ਆਯੁੱਧਿਆ, ਲਖਨਊ, ਮੁਰਾਦਾਬਾਦ ਤੇ ਹਰਿਦੁਆਰ ਹੁੰਦੇ ਹੋਏ ਅਨੰਦਪੁਰ ਸਾਹਿਬ ਪਹੁੰਚ ਗਏ। ਗੁਰੂ ਜੀ ਦੇ ਅਨੰਦਪੁਰ ਸਾਹਿਬ ਪਹੁੰਚਣ ਨਾਲ ਸਿੱਖ ਸੰਗਤ ਦਰਸ਼ਨ ਕਰਨ ਲਈ ਆਉਣ ਲੱਗੀਆਂ। ਸ੍ਰੀ ਅਨੰਦਪੁਰ ਸਾਹਿਬ ਦੀ ਰੌਣਕ ਦਿਨੋਂ ਦਿਨ ਵਧਣ ਲੱਗੀ। ਗੁਰੂ ਜੀ ਨੇ ਪਰਵਾਰ ਨੂੰ ਵੀ ਪਟਨੇ ਤੋਂ ਇੱਥੇ ਬੁਲਾ ਲਿਆ। ੧੭੨੯ ਬਿਕ੍ਰਮੀ ਵਿਚ ਕੁਝ ਅਰਸੇ ਬਾਅਦ ਸ੍ਰੀ ਗੁਰੂ ਗੋਬਿੰਦ ਸਿੰਘ (ਗੋਬਿੰਦ ਰਾਏ) ਵੀ ਅਨੰਦਪੁਰ ਸਾਹਿਬ ਪਹੁੰਚ ਗਏ। ਗੁਰੂ ਜੀ ਦੀ ਪੜ੍ਹਾਈ-ਲਿਖਾਈ ਤੇ ਪਾਲਨਾ ਦਾ ਪ੍ਰਬੰਧ ਕੀਤਾ ਗਿਆ।

ਦੇਸ਼ ਅੰਦਰ ਹਰ ਪੱਖੋਂ ਅਧੋਗਤੀ ਦਾ ਦੌਰ ਸੀ। ਦੇਸ਼ ਅੰਦਰ ਜਿਨ੍ਹਾਂ ਕਸ਼ੱਤਰੀਆਂ (ਖੱਤਰੀਆਂ) ਦਾ ਧਰਮ (ਫ਼ਰਜ਼) ਦੇਸ਼ ਦੇ ਧਰਮ, ਗੌਰਵ, ਲੋਕਾਂ ਦੀ ਜਾਨ-ਮਾਲ ਦੀ ਰਾਖੀ ਕਰਦਿਆਂ ਉਨ੍ਹਾਂ ਦੀ ਅਣਖ ਨੂੰ ਬਚਾਉਣਾ ਸੀ ਉਹ ਆਪਣੀ ਆਚਰਣਕ ਗਿਰਾਵਟ, ਐਸ਼-ਪ੍ਰਸਤੀ ਅੰਨ੍ਹੀ ਲੁੱਟ ਕਾਰਨ ਆਪਣਾ ਰਾਜ ਧਰਮ ਨਿਭਾਉਣ ਤੋਂ ਅਸਮੱਰਥ ਸਨ। ਸਤਿਗੁਰਾਂ ਨੇ ਇਸ ਅਧੋਗਤੀ ਬਾਰੇ ਇਉਂ ਫੁਰਮਾਇਆ ਹੈ:

*ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥*
*ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੬੩)*

ਅਧਿਆਤਮਿਕ, ਆਤਮਿਕ ਅਤੇ ਬਲਹੀਣ ਵਾਲੀ ਅਧੋਗਤੀ ਵਾਲੇ ਹਾਲਾਤ ਦਾ ਲਾਭ ਉਠਾਉਂਦਿਆਂ ਅਤੇ ਆਪਣੇ ਇਸਲਾਮੀ ਮਿਸ਼ਨ ਦੀ ਪੂਰਤੀ ਲਈ ਔਰੰਗਜ਼ੇਬ ਨੇ ਕਸ਼ਮੀਰੀ ਲੋਕਾਂ ਨੂੰ ਜਬਰਦਰਸਤੀ ਮੁਸਲਮਾਨ ਬਣਾਉਣ ਦੇ ਹੁਕਮ ਦੇ ਦਿੱਤੇ ਸਨ। ਕਸ਼ਮੀਰ ਦਾ ਗਵਰਨਰ ਸ਼ੇਰ ਅਫ਼ਗਾਨ ਕਸ਼ਮੀਰੀਆਂ ਤੇ ਬਹੁਤ ਜ਼ੁਲਮ ਢਾਹੁਣ ਲੱਗਿਆ। ਜਦੋਂ ਇਸ ਨਾਲ ਵੀ ਉਹ ਸਫ਼ਲ ਨਾ ਹੋ ਸਕਿਆ ਤਾਂ ਉਸ ਨੇ ਸਿਰਫ਼ ਪੰਡਤਾਂ (ਬ੍ਰਾਹਮਣਾਂ) ਨੂੰ ਆਪਣਾ ਨਿਸ਼ਾਨਾ ਬਣਾਇਆ। ਬਹੁਤ ਸਾਰੇ ਪੰਡਤ ਡਰਦੇ ਮੁਸਲਮਾਨ ਹੋ ਗਏ। ਇਸ ਨੂੰ ਵੇਖਦੇ ਹੋਏ ਮੁਖੀ ਪੰਡਤਾਂ ਨੇ ਸ਼ੇਰ ਅਫ਼ਗਾਨ ਤੋਂ ੬ ਮਹੀਨੇ ਦੀ ਮੁਹਲਤ ਮੰਗੀ। ਸੰਸਾਰ ਇਤਿਹਾਸ ਗਵਾਹ ਹੈ ਕਿ ਜਦੋਂ ਕੌਮਾਂ ਅੰਦਰ ਆਪਣੀ ਅੰਦਰੂਨੀ ਕਮੀਆਂ-ਕਮਜ਼ੋਰੀਆਂ, ਲਾਲਚਾਂ, ਆਚਰਣਕ ਗਿਰਾਵਟ ਅਤੇ ਧਰਮ-ਸਿਧਾਂਤ ਤੋਂ ਕੋਰੇ ਹੋਈ

ਭਰਮ, ਪਾਖੰਡ, ਕਰਮ-ਕਾਂਡ ਵਿਚ ਬਲਹੀਣ, ਬੁਧਹੀਣ, ਗ਼ੈਰਤਹੀਣ ਅਤੇ ਗੌਰਵਹੀਣ ਹੀ ਹੋ ਜਾਂਦੀਆਂ ਹਨ ਤਾਂ ਉਨ੍ਹਾਂ ਸਾਰੀਆਂ ਕੌਮਾਂ ਦਾ ਹਾਲ ਇਹੋ ਜਿਹਾ ਹੀ ਹੋ ਜਾਂਦਾ ਹੈ। ਸਾਰੇ ਪੰਡਤਾਂ ਨੇ ਅਮਰਨਾਥ ਦੇ ਮੰਦਿਰ ਵਿਚ ਬੈਠ ਕੇ ਵਿਚਾਰ ਕੀਤੀ ਕਿ ਇਸ ਸੰਕਟ ਤੋਂ ਬਚਣ ਲਈ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਰਨ ਲਈ ਜਾਵੇ। ਰੱਖਿਆ ਦੀ ਆਸ ਲੈ ਕੇ ਪੰਡਤ ਕਿਰਪਾ ਰਾਮ ਦੀ ਅਗਵਾਈ ਹੇਠ ਉਹ ਗੁਰੂ ਜੀ ਦੇ ਦਰਬਾਰ ਵਿਚ ਪਹੁੰਚ ਗਏ। ਗੁਰੂ ਜੀ ਉਨ੍ਹਾਂ ਦੀ ਦੁਖਾਂ ਭਰੀ ਦਾਸਤਾਨ ਸੁਣ ਕੇ ਵਿਚਾਰ ਕਰਨ ਲੱਗੇ। ਗੁਰੂ ਜੀ ਨੂੰ ਇਸ ਤਰ੍ਹਾਂ ਸੋਚਦੇ ਹੋਏ ਬੈਠੇ ਵੇਖ ਕੇ ਬਾਲਕ ਗੋਬਿੰਦ ਰਾਏ ਦੇ ਕਾਰਨ ਪੁੱਛਣ ਉੱਤੇ ਗੁਰੂ ਜੀ ਨੇ ਦੱਸਿਆ ਕਿ ਮੁਗ਼ਲ ਸਰਕਾਰ ਦੀਨ ਮੁਹੰਮਦੀ ਕਬੂਲ ਕਰਾਉਣ ਹਿੱਤ ਇਨ੍ਹਾਂ ਉੱਤੇ ਬਹੁਤ ਜ਼ੁਲਮ ਕਰ ਰਹੀ ਹੈ। ਅਜਿਹੇ ਸੰਕਟ ਦੇ ਸਮੇਂ ਕੋਈ ਮਹਾਂਪੁਰਖ ਹੀ ਇਨ੍ਹਾਂ ਦੀ ਰੱਖਿਆ ਕਰ ਸਕਦਾ ਹੈ। ਬਾਲਕ ਗੋਬਿੰਦ ਰਾਏ ਜੀ ਨੇ ਬਚਨ ਕੀਤਾ ਤੁਹਾਥੋਂ ਵੱਡਾ ਮਹਾਂਪੁਰਖ ਹੋਰ ਕੌਣ ਹੈ ਤੁਸੀਂ ਇਨ੍ਹਾਂ ਦੀ ਆਸ ਪੂਰੀ ਕਰੋ। ਬਾਲਕ ਗੋਬਿੰਦ ਰਾਏ ਜੀ ਦਾ ਬਚਨ ਸੁਣ ਕੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ *ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ* ਦੇ ਗੁਰਮਤਿ ਸਿਧਾਂਤ ਅਨੁਸਾਰ ਕਸ਼ਮੀਰੀ ਪੰਡਤਾਂ ਨੂੰ ਸਹਾਇਤਾ ਦਾ ਭਰੋਸਾ ਦਿਵਾਇਆ। ਉਨ੍ਹਾਂ ਨੂੰ ਕਹਿ ਦਿੱਤਾ ਕਿ ਤੁਸੀਂ ਸਾਰੀ ਗੱਲ ਸਾਡੇ 'ਤੇ ਸੁੱਟ ਦਿਓ ਕਿ ਜੇ ਉਹ ਮੁਸਲਮਾਨ ਬਣ ਜਾਣਗੇ ਤਾਂ ਅਸੀਂ ਸਾਰੇ ਮੁਸਲਮਾਨ ਬਣ ਜਾਵਾਂਗੇ। ਕਸ਼ਮੀਰੀ ਪੰਡਤਾਂ ਦੇ ਆਗੂ ਬਣ ਕੇ ਗੁਰੂ ਜੀ ਨੇ ਮੁਗ਼ਲ ਹਕੂਮਤ ਦਾ ਸਾਰਾ ਧਿਆਨ ਆਪਣੇ ਵੱਲ ਖਿੱਚ ਲਿਆ ਸੀ।

ਪੰਡਤਾਂ ਨੂੰ ਉੱਥੋਂ ਵਿਦਾ ਕਰ ਕੇ ਗੁਰੂ ਜੀ ਨੇ ਵੀ ਤਿਆਰੀ ਆਰੰਭ ਦਿੱਤੀ। ਉਨ੍ਹਾਂ ਨੂੰ ਪਤਾ ਸੀ ਕਿ ਉਨ੍ਹਾਂ ਨੂੰ ਛੇਤੀ ਹੀ ਗ੍ਰਿਫ਼ਤਾਰ ਕਰ ਲਿਆ ਜਾਵੇਗਾ। ਆਪ ਜੀ ਸ੍ਰੀ ਅਨੰਦਪੁਰ ਸਾਹਿਬ ਤੋਂ ਦਿੱਲੀ ਵੱਲ ਚੱਲ ਪਏ। ਗ੍ਰਿਫ਼ਤਾਰ ਹੋਣ ਤੋਂ ਪਹਿਲਾਂ ਉਹ ਜਨਤਾ ਵਿਚ ਵਿਚਰ ਕੇ ਲੋਕਾਂ ਨੂੰ ਜ਼ੁਲਮ ਦਾ ਟਾਕਰਾ ਕਰਨ ਅਤੇ ਧਰਮ ਵਿਚ ਦ੍ਰਿੜ੍ਹ ਰਹਿਣ ਅਤੇ ਉਨ੍ਹਾਂ ਅਣਖ, ਗੈਰਤ ਅਤੇ ਗੌਰਵ, ਜਿਸ ਤੋਂ ਉਹ ਹੁਣ ਬਿਲਕੁਲ ਕੋਰੇ ਹੋ ਗਏ ਸੀ, ਦੀ ਪੁਨਰ-ਸੁਰਜੀਤੀ ਕਰਨ ਲਈ ਪ੍ਰਚਾਰ ਕਰਨਾ ਚਾਹੁੰਦੇ ਸਨ। ਇਸ ਲਈ ਉਨ੍ਹਾਂ ਨੇ ਪਹਿਲਾਂ ਪੰਜਾਬ ਦਾ ਦੌਰਾ ਕਰਨਾ ਸ਼ੁਰੂ ਕਰ ਦਿੱਤਾ। ਸ੍ਰੀ ਅਨੰਦਪੁਰ ਸਾਹਿਬ ਤੋਂ ਚੱਲ ਕੇ ਉਹ ਰੋਪੜ ਤੋਂ ਛੋਟੇ-ਵੱਡੇ ਨਗਰਾਂ ਅਤੇ ਕਸਬਿਆਂ ਵਿੱਚੋਂ ਦੀ ਹੁੰਦੇ ਹੋਏ ਸੈਫ਼ਾਬਾਦ (ਸਨੌਰ) ਅਤੇ ਗੜ੍ਹੀ ਨਜ਼ੀਰ (ਸਮਾਣਾ) ਪਹੁੰਚੇ। ਇੱਥੇ ਗੁਰੂ ਜੀ ਕਾਫ਼ੀ ਦੇਰ ਠਹਿਰੇ। ਇੱਥੋਂ ਚੱਲ ਕੇ ਗੁਰੂ ਜੀ ਨੇ ਕਰਹਾਲੀ, ਚੀਕਾ, ਕਰ੍ਹਾ, ਖਰਕਾਂ, ਭੂਰਾਂ, ਖਟਕੜ, ਜੀਂਦ ਆਦਿ ਪਿੰਡਾਂ ਵਿਚ ਚਰਨ ਪਾਏ ਤੇ ਲੋਕਾਂ ਵਿਚ ਸਮਾਜਿਕ, ਰਾਜਨੀਤਕ ਅਤੇ ਧਾਰਮਿਕ ਚੇਤਨਾ ਪੈਦਾ ਕੀਤੀ। ਬਾਂਗਰ ਦੇਸ਼ ਵਿਚ ਧਰਮ ਪ੍ਰਚਾਰ ਕਰਦੇ ਹੋਏ ਗੁਰੂ ਜੀ ਜੀਂਦ ਤੋਂ ਆਗਰੇ ਵੱਲ ਚੱਲ ਪਏ। ਆਗਰੇ ਵਿਚ ਕੁਝ ਦਿਨ ਮਾਈ ਭਾਗਵੰਤੀ ਦੇ ਘਰ ਠਹਿਰਨ ਪਿੱਛੋਂ ਗੁਰੂ ਜੀ ਨੇ ਆਪਣੇ ਆਪ ਨੂੰ ਗ੍ਰਿਫ਼ਤਾਰ ਕਰਵਾ ਦਿੱਤਾ। ਉਨ੍ਹਾਂ ਦੇ ਨਾਲ ਕੇਵਲ ੫

ਸਿੱਖ ਸਨ। ਭਾਈ ਗੁਰਦਿੱਤਾ ਜੀ, ਦੀਵਾਨ ਮਤੀਦਾਸ, ਭਾਈ ਦਿਆਲਾ ਜੀ, ਭਾਈ ਊਦਾ ਤੇ ਭਾਈ ਸਤੀ ਦਾਸ। ਗ੍ਰਿਫ਼ਤਾਰੀ ਤੋਂ ਪਹਿਲਾਂ ਗੁਰੂ ਜੀ ਨੇ ਭਾਈ ਗੁਰਦਿੱਤਾ ਜੀ ਅਤੇ ਭਾਈ ਉਦਾ ਜੀ ਨੂੰ ਵਾਪਸ ਸ੍ਰੀ ਅਨੰਦਪੁਰ ਸਾਹਿਬ ਭੇਜ ਦਿੱਤਾ ਅਤੇ ਉਨ੍ਹਾਂ ਨੂੰ ਬਾਲਕ ਗੋਬਿੰਦ ਰਾਏ ਨੂੰ ਗੁਰਗੱਦੀ ਉੱਤੇ ਬਿਰਾਜਮਾਨ ਕਰਨ ਦਾ ਆਦੇਸ਼ ਦਿੱਤਾ।

ਗੁਰੂ ਜੀ ਨੂੰ ਇਸਲਾਮ ਕਬੂਲ ਕਰਨ ਲਈ ਕਿਹਾ ਗਿਆ। ਉਨ੍ਹਾਂ ਨੇ ਅੱਗੋਂ ਸੱਚ ਧਰਮ ਦੀ ਮਹੱਤਤਾ ਵਰਣਨ ਕਰ ਕੇ ਕਾਜ਼ੀਆਂ ਤੇ ਹਾਕਮਾਂ ਨੂੰ ਨਿਰੁੱਤਰ ਕਰ ਦਿੱਤਾ। ਗੁਰੂ ਜੀ ਨਾਲ ਕੈਦ ਵਿਚ ਸਖ਼ਤ ਵਰਤਾਉ ਕਰਨਾ ਸ਼ੁਰੂ ਕਰ ਦਿੱਤਾ। ਮੁਗ਼ਲ ਹਕੂਮਤ ਇਹ ਸਮਝਦੀ ਸੀ ਜੇ ਸ੍ਰੀ ਗੁਰੂ ਤੇਗ ਬਹਾਦਰ ਜੀ ਇਸਲਾਮ ਧਰਮ ਕਬੂਲ ਕਰ ਲੈਣ ਤਾਂ ਸਾਰਾ ਕਸ਼ਮੀਰ ਤੇ ਪੰਜਾਬ ਮੁਸਲਮਾਨ ਹੋ ਜਾਵੇਗਾ ਤੇ ਹਿੰਦੁਸਤਾਨ ਦਾ ਰੇੜਕਾ ਖ਼ਤਮ ਹੋ ਜਾਵੇਗਾ। ਕਸ਼ਮੀਰ ਧਰਤੀ ਦਾ ਸਵਰਗ ਅਤੇ ਪੰਜਾਬ ਅੰਨ ਦਾ ਭੰਡਾਰ ਸਦਾ ਲਈ ਇਸਲਾਮੀਅਤ (ਦੀਨ ਮੁੰਹਮਦੀ) ਕਬੂਲ ਕਰ ਕੇ ਮੁਸਲਮਾਨ ਹਕੂਮਤ ਦੇ ਹੱਥ ਆ ਜਾਵੇਗਾ। ਗੁਰੂ ਜੀ ਆਪਣੇ ਫ਼ੈਸਲੇ ਤੇ ਅਡੋਲ ਰਹੇ। ਕੋਈ ਦੁੱਖ, ਕੋਈ ਲਾਲਚ, ਕੋਈ ਡਰਾਵਾ ਉਨ੍ਹਾਂ ਨੂੰ ਡੁਲਾ ਨਹੀਂ ਸਕਿਆ। ਗੁਰੂ ਜੀ ਨੂੰ ਭੈ ਭੀਤ ਕਰਨ ਹਿੱਤ ਉਨ੍ਹਾਂ ਦੇ ਸਾਹਮਣੇ ਉਨ੍ਹਾਂ ਦੇ ਨਾਲ ਆਏ ਸਿੱਖਾਂ ਵਿੱਚੋਂ ਭਾਈ ਮਤੀ ਦਾਸ ਜੀ ਨੂੰ ਆਰੇ ਨਾਲ ਚੀਰਿਆ ਗਿਆ। ਉਸ ਤੋਂ ਮਗਰੋਂ ਭਾਈ ਦਿਆਲਾ ਜੀ ਨੂੰ ਪਾਣੀ ਦੀ ਉਬਲਦੀ ਦੇਗ ਵਿਚ ਬਿਠਾਇਆ ਗਿਆ। ਭਾਈ ਸਤੀ ਦਾਸ ਜੀ ਨੂੰ ਰੂੰ ਵਿਚ ਲਪੇਟ ਕੇ ਸਾੜਿਆ ਗਿਆ। ਇਨ੍ਹਾਂ ਤਿੰਨਾਂ ਨੇ ਇਉਂ ਸ਼ਹੀਦੀਆਂ ਦੇ ਕੇ ਸਾਬਤ ਕਰ ਦਿੱਤਾ ਕਿ ਗੁਰ ਕਾ ਸਿੱਖ ਗੁਰੂ ਜੀ ਤੋਂ ਪਹਿਲਾਂ ਸ਼ਹੀਦੀ ਦਿੰਦਾ ਹੈ, ਕਿਉਂਕਿ ਉਸ ਨੇ ਗੁਰੂ ਜੀ ਨੂੰ ਆਪਣਾ ਸਭ ਕੁਝ ਸਮਰਪਿਤ ਕਰ ਕੇ ਸਿੱਖੀ ਹਾਸਲ ਕੀਤੀ ਹੁੰਦੀ ਹੈ। ਗੁਰਬਾਣੀ ਇਉਂ ਫੁਰਮਾਉਂਦੀ ਹੈ— *ਸਤਿਗੁਰ ਆਗੈ ਸੀਸੁ ਭੇਟ ਦੇਉ ਜੇ ਸਤਿਗੁਰ ਸਾਚੇ ਭਾਵੈ ॥* ਤਥਾ *ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥* ਮੁਗ਼ਲ ਹਕੂਮਤ ਦੇ ਸਾਰੇ ਹੀਲੇ ਗੁਰੂ ਜੀ ਨੂੰ ਭੈ-ਭੀਤ ਕਰਨ ਵਿਚ ਅਸਫ਼ਲ ਰਹੇ। ਜਦੋਂ ਉਨ੍ਹਾਂ ਤਿੰਨਾਂ ਸਿੱਖ ਸੂਰਮਿਆਂ ਨੂੰ ਆਖਰੀ ਇੱਛਾ ਬਾਰੇ ਪੁੱਛਿਆ ਗਿਆ ਤਾਂ ਉਨ੍ਹਾਂ ਕਿਹਾ ਕਿ ਆਖਰੀ ਸਮੇਂ ਉਨ੍ਹਾਂ ਦਾ ਮੂੰਹ ਸਤਿਗੁਰੂ ਜੀ ਵੱਲ ਕੀਤਾ ਜਾਵੇ। ਫੁਰਮਾਨ ਹੈ— *ਤਨੁ ਮਨੁ ਹੋਇ ਨਿਹਾਲੁ ਜਾ ਗੁਰੁ ਦੇਖਾ ਸਾਮ੍ਹਣੇ ॥* ਧੰਨ ਗੁਰਸਿੱਖੀ! ਅਖ਼ੀਰ ਉਹ ਤਲਵਾਰ ਜੋ ਹਿੰਦੁਸਤਾਨ ਦੇ ਸਿਰ (ਪੰਜਾਬ ਅਤੇ ਕਸ਼ਮੀਰ) ਉੱਤੇ ਲਟਕ ਰਹੀ ਸੀ। ਉਸ ਦੇ ਵੇਗ ਨੂੰ ਠੱਲ੍ਹ ਪਾਉਣ ਲਈ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਆਪਣਾ ਸੀਸ ਅੱਗੇ ਕੀਤਾ। ਉਹ ਤਲਵਾਰ ਚੱਲੀ ਤੇ ਗੁਰੂ ਜੀ ਦਾ ਸੀਸ ਧੜ੍ਹ ਤੋਂ ਅਲੱਗ ਹੋ ਗਿਆ। ਇਹ ਮਹਾਨ ਸਾਕਾ ਮੱਘਰ ਸੁਦੀ ੫ ਸੰਮਤ ੧੭੩੨ (੧੧ ਨਵੰਬਰ ੧੬੭੫) ਨੂੰ ਵਾਪਰਿਆ। ਗੁਰੂ ਜੀ ਦੇ ਪਵਿੱਤਰ ਸੀਸ ਨੂੰ ਰਾਤ ਵੇਲੇ ਭਾਈ ਜੈਤਾ ਜੀ ਪਹਿਰੇਦਾਰਾਂ ਤੋਂ ਅੱਖ ਬਚਾ ਕੇ ਚੁੱਕ ਲਿਆਏ ਅਤੇ ਅਨੇਕ ਔਕੜਾਂ ਝੱਲਦੇ ਹੋਏ, ਖੁਸ਼ਹਾਲੀ ਗੜ੍ਹੀ (ਬੱਡ ਖਾਲਸਾ),

ਬਾਗਪਤ, ਤਰਾਵੜੀ, ਅੰਬਾਲਾ ਸ਼ਹਿਰ, ਨਾਭਾ ਸਾਹਿਬ ਤੋਂ ਹੁੰਦੇ ਹੋਏ ਕੀਰਤਪੁਰ ਸਾਹਿਬ ਲੈ ਆਏ। ਇੱਥੇ ਪੁੱਜ ਕੇ ਸਤਿਗੁਰਾਂ ਦਾ ਸੀਸ ਬਾਲਕ ਗੋਬਿੰਦ ਰਾਏ ਜੀ ਨੂੰ ਭੇਟ ਕੀਤਾ ਗਿਆ। ਬਾਲਕ ਗੋਬਿੰਦ ਰਾਏ ਨੇ ਭਾਈ ਜੈਤਾ ਜੀ ਨੂੰ ਛਾਤੀ ਨਾਲ ਲਾ ਕੇ— *"ਰੰਘਰੇਟੇ ਗੁਰੂ ਕੇ ਬੇਟੇ"* ਦਾ ਮਾਣ ਬਖ਼ਸ਼ਿਆ ਜਿਸ ਦਾ ਨਿੱਘ ਅਤੇ ਗੌਰਵ ਅੱਜ ਵੀ ਰੰਘਰੇਟੇ ਵੀਰ ਮਹਿਸੂਸ ਕਰਦੇ ਹਨ। ਸ੍ਰੀ ਅਨੰਦਪੁਰ ਸਾਹਿਬ ਵਿਖੇ ਉਨ੍ਹਾਂ ਦੇ ਸੀਸ ਦਾ ਸਸਕਾਰ ਕੀਤਾ ਗਿਆ। ਜਿੱਥੇ ਹੁਣ ਗੁਰਦੁਆਰਾ ਸ਼ੀਸ਼ ਮਹਿਲ ਸੁਸ਼ੋਭਿਤ ਹੈ। ਦੂਜੇ ਪਾਸੇ ਗੁਰੂ ਜੀ ਦੀ ਪਵਿੱਤਰ ਦੇਹ ਨੂੰ ਭਾਈ ਲੱਖੀ ਸ਼ਾਹ ਵਣਜਾਰਾ ਆਪਣੇ ਗੱਡੇ ਵਿਚ ਲੱਦ ਕੇ ਆਪਣੇ ਘਰ ਲੈ ਗਿਆ। ਉਸ ਨੇ ਆਪਣੇ ਘਰ ਦੇ ਅੰਦਰ ਚਿਖਾ ਬਣਾਈ ਤੇ ਆਪਣੇ ਘਰ ਨੂੰ ਅਗਨ ਭੇਟ ਕਰ ਕੇ ਗੁਰੂ ਜੀ ਦੀ ਪਵਿੱਤਰ ਦੇਹ ਦਾ ਸਸਕਾਰ ਕੀਤਾ ਤਾਂ ਕਿ ਕਿਸੇ ਨੂੰ ਇਸ ਦਾ ਸ਼ੱਕ ਨਾ ਪਵੇ। ਇਸੇ ਥਾਂ ਹੁਣ ਦਿੱਲੀ ਵਿਚ ਗੁਰਦੁਆਰਾ ਰਕਾਬ ਗੰਜ ਸਾਹਿਬ ਸੁਸ਼ੋਭਿਤ ਹੈ। ਗੁਰੂ ਜੀ ਨੇ ਹਿੰਦੁਸਤਾਨ ਨੂੰ ਕਸ਼ਮੀਰ ਤੋਂ ਕੰਨਿਆ ਕੁਮਾਰੀ ਤਕ (ਜਿਸ ਦੀ ਅੱਜ ਸਾਰੇ ਨੇਤਾ ਵਾਰ ਵਾਰ ਗੱਲ ਕਰਦੇ ਹਨ) ਇਕ ਰੱਖਣ ਲਈ ਤੇ ਹਿੰਦੁਸਤਾਨ ਦੇ ਸੀਸ (ਧਰਮ ਅਤੇ ਸਵੈਮਾਣ) ਨੂੰ ਕਾਇਮ ਰੱਖਣ ਲਈ ਅਤੇ ਸੰਸਾਰ ਦੇ ਮਨੁੱਖੀ ਅਧਿਕਾਰਾਂ ਅਤੇ ਮਨੁੱਖੀ ਬਰਾਬਰੀ, ਗ਼ੈਰਤ, ਗੌਰਵ ਅਤੇ ਅਣਖ (ਧਰਮ ਦੀ ਰਾਖੀ ਲਈ) ਆਪਣੇ ਸੀਸ ਦਾ ਬਲੀਦਾਨ ਦਿੱਤਾ ਸੀ। ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਅਲੌਕਿਕ ਅਤੇ ਇਤਿਹਾਸਿਕ ਸਾਕੇ ਬਾਰੇ ਇਉਂ ਬਿਆਨ ਕੀਤਾ ਹੈ:

*ਤਿਲਕ ਜੰਞੂ ਰਾਖਾ ਪ੍ਰਭ ਤਾ ਕਾ ॥ ਕੀਨੋ ਬਡੋ ਕਲੂ ਮਹਿ ਸਾਕਾ ॥*
*ਸਾਧਨ ਹੇਤਿ ਇਤੀ ਜਿਨਿ ਕਰੀ ॥ ਸੀਸੁ ਦੀਆ ਪਰ ਸੀ ਨ ਉਚਰੀ ॥*
*(ਬਚਿਤ੍ਰ ਨਾਟਕ)*

ਗੁਰਮਤਿ ਇਹ ਤਨ, ਮਨ, ਧਨ, ਸਰੀਰ ਤਥਾ ਜ਼ਿੰਦਗੀ ਅਕਾਲ ਪੁਰਖ ਦੀ *"ਦਾਤਿ"* ਮੰਨਦੀ ਹੈ। ਸ੍ਰੀ ਗੁਰੂ ਤੇਗ ਬਹਾਦਰ ਪਾਤਸ਼ਾਹ ਤਥਾ ਸਾਰੇ ਗੁਰੂ ਸਾਹਿਬਾਨ ਅਤੇ ਗੁਰਸਿੱਖਾਂ ਨੇ ਸਾਬਤ ਕਦਮੀ ਇਸ ਵਿਸ਼ਵਾਸ ਉੱਤੇ ਦ੍ਰਿੜ੍ਹਤਾ ਨਾਲ ਪਹਿਰਾ ਦਿੱਤਾ। ਭਗਤ ਕਬੀਰ ਜੀ ਇਉਂ ਫੁਰਮਾਉਂਦੇ ਹਨ— *ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ ॥ ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ ॥*

ਸੰਸਾਰ ਇਤਿਹਾਸ ਗਵਾਹ ਹੈ ਜਿੱਥੇ ਕੌਮਾਂ ਆਪਣਾ ਧਰਮ ਬਚਾਉਣ ਤੋਂ ਅਸਮਰੱਥ ਰਹੀਆਂ ਹਨ ਅਤੇ ਅੱਜ ਵੀ ਉੱਥੇ ਦੁਨੀਆ ਦੇ ਇਤਿਹਾਸ ਵਿਚ ਦੂਜਿਆ ਦੇ ਧਰਮ, ਜਿਸ ਵਿਚ ਉਸ ਦਾ ਆਪਣਾ ਇਤਕਾਦ-ਵਿਸ਼ਵਾਸ ਨਾ ਹੋਵੇ, ਦੀ ਰਾਖੀ ਲਈ ਇਹ ਪਹਿਲੀ ਅਤੇ ਆਖਰੀ ਸ਼ਹੀਦੀ ਹੀ ਸੀ। ਇਤਿਹਾਸ ਨੂੰ ਵਾਚਿਆਂ ਪਤਾ ਲੱਗਦਾ ਹੈ ਕਿ ਯੂਨਾਨੀ ਫ਼ਿਲਾਸਫ਼ਰ ਸੁਕਰਾਤ (੪੭੦-੩੯੦ ਪੂਰਬ ਈਸਵੀ) ਨੇ ਆਪਣੇ ਆਦਰਸ਼ ਅਤੇ ਸੱਚਾਈ ਦੀ ਪੁਸ਼ਟੀ ਲਈ ਜ਼ਹਿਰ ਦਾ ਪਿਆਲਾ ਪੀ ਕੇ ਸ਼ਹੀਦੀ

ਦਿੱਤੀ। ਯਹੂਦੀ ਅਧਿਆਤਮਿਕ ਅਧਿਆਪਕ ਆਕਿਬਾ (੫੦-੧੩੦ ਈ.) ਨੂੰ ਸ਼ਾਹੀ ਫੁਰਮਾਨ ਦੀ ਉਲੰਘਣਾ ਕਰਦਿਆਂ ਆਪਣੀ ਧਰਮ-ਪੁਸਤਕ 'ਤੌਰੇਤ' ਦੇ ਪ੍ਰਚਾਰ-ਪਸਾਰ ਲਈ ਸ਼ਹੀਦ ਹੋਣਾ ਪਿਆ। ਈਸਾਈ ਧਰਮ ਦੇ ਸੰਚਾਲਕ ਯਸੂਹ ਮਸੀਹ ਨੂੰ ਆਪਣੇ ਵਿਸ਼ਵਾਸ ਦੀ ਸੁਰੱਖਿਆ ਲਈ ਸੂਲੀ ਉੱਤੇ ਚੜ੍ਹਨਾ ਪਿਆ। ਇਸਲਾਮ ਪਾਸ (ਸ਼ੀਆ ਮੁਸਲਮਾਨਾਂ ਲਈ) ਹਸਨ-ਹੁਸੈਨ (੬੦੫-੬੬੦ ਈ.) ਦੀਆਂ ਸ਼ਹਾਦਤਾਂ ਹਨ। ਉਹ ਇਸਲਾਮ ਦੀ ਲੜਾਈ ਲੜਦਿਆਂ ਇਰਾਕ ਦੇ ਸ਼ਹਿਰ ਕਰਬਲਾ ਦੇ ਮੈਦਾਨ-ਏ-ਜੰਗ ਵਿਚ ਸ਼ਹੀਦ ਹੋਏ। ਇਸੇ ਤਰ੍ਹਾਂ 'ਮਨਸੂਰ' ਨੂੰ ਅਖੌਤੀ ਤੌਰ 'ਤੇ ਕੁਫ਼ਰ ਤੋਲਣ ਦੇ ਦੋਸ਼ ਵਿਚ ਬੜੀ ਬੇਦਰਦੀ ਨਾਲ ਰੋੜੇ ਮਾਰ-ਮਾਰ ਕੇ ਸ਼ਹੀਦ ਕਰ ਦਿੱਤਾ ਗਿਆ ਅਤੇ ਸਮਸ਼ਦੀਨ ਮੁਹੰਮਦ ਅਤੇ ਮਖਦੂਮ ਸ਼ਾਹ ਸ਼ਮਸ ਤਬਰੇਜ਼ ਨੂੰ ਵੀ ਆਪਣੇ ਵਿਸ਼ਵਾਸ ਦੀ ਪੁਸ਼ਟੀ ਲਈ ਪੁੱਠੀ ਖੱਲ ਲੁਹਾ ਕੇ ਸ਼ਹੀਦ ਹੋਣਾ ਪਿਆ। ਹਿੰਦੂ ਧਰਮ ਦੇ ਧਾਰਮਿਕ ਵਿਸ਼ਵਾਸਾਂ, ਧਾਰਮਿਕ ਚਿੰਨ੍ਹਾਂ (ਤਿਲਕ-ਜੰਞੂ) ਨੂੰ ਤਾਂ ਗੁਰੂ ਨਾਨਕ ਦੇਵ ਜੀ ਨੇ ਹੀ ਮਾਨਤਾ ਨਹੀਂ ਸੀ ਦਿੱਤੀ ਪਰੰਤੂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਇਨ੍ਹਾਂ ਦੀ ਰਾਖੀ ਕਰਦਿਆਂ ਆਪਣੀ ਬੇਮਿਸਾਲ ਸ਼ਹੀਦੀ ਦਿੱਤੀ। ਇਸ ਦਾ ਭਾਵ ਸੀ ਕਿ ਦੁਨੀਆ ਦੀ ਕਿਸੇ ਵੀ ਵੱਡੀ ਤੋਂ ਵੱਡੀ ਤਾਕਤ ਵੱਲੋਂ ਕਿਸੇ ਨੂੰ ਵੀ ਜਬਰਨ ਧਰਮ ਤਬਦੀਲੀ ਲਈ ਮਜਬੂਰ ਨਹੀਂ ਕੀਤਾ ਜਾ ਸਕਦਾ। ਦੂਸਰਾ ਭਾਵ ਸੀ ਕਿ ਹੱਕ, ਸੱਚ, ਧਰਮ ਅਤੇ ਮਨੁੱਖੀ ਅਧਿਕਾਰਾਂ ਦੀ ਰਾਖੀ ਕਰਨ ਲਈ ਸ਼ਹੀਦੀ ਵੀ ਦੇਣੀ ਪੈ ਸਕਦੀ ਹੈ। ਇਹੀ ਭਾਵਨਾ ਅਤੇ ਸੰਕਲਪ ਹਿੰਦੂਆਂ ਵਿੱਚੋਂ ਅਲੋਪ ਹੋ ਚੁਕਿਆ ਸੀ ਅਤੇ ਆਪਣੀ ਜਾਨ ਬਚਾਉਣ ਲਈ ਉਹ ਆਪਣਾ ਧਰਮ ਤਿਆਗ ਕੇ ਅਧਰਮ ਸਵੀਕਾਰ ਕਰੀ ਜਾ ਰਹੇ ਸਨ। ਇਹ ਉਨ੍ਹਾਂ ਦਾ ਆਪਣੇ ਧਾਰਮਿਕ ਵਿਸ਼ਵਾਸ ਵਿਚ ਘਾਟ, ਮਾਨਸਿਕ ਕਮਜ਼ੋਰੀ ਅਤੇ ਜੀਵਨ ਜਿਊਣ ਦੀ ਲਾਲਸਾ ਕਾਰਨ ਹੀ ਸੀ।

ਜਬਰ-ਜ਼ੁਲਮ ਦਾ ਟਾਕਰਾ ਕਰਨ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਲਾਈ ਲਹਿਰ ਦਿਨੋਂ ਦਿਨ ਚੜ੍ਹਦੀ ਕਲਾ ਵਿਚ ਅੱਗੇ ਵਧਦੀ ਰਹੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਸ਼ੇ ਅਤੇ ਸਿਧਾਂਤ ਅਨੁਸਾਰ ਖਾਲਸਾ ਪੰਥ (ਸਚਿਆਰ ਮਨੁੱਖ) ਦੀ ਸਾਜਨਾ ਕੀਤੀ। ਖਾਲਸੇ ਨੇ ਅਣਗਿਣਤ ਕੁਰਬਾਨੀਆਂ ਦੇ ਕੇ ਪੰਜਾਬ ਅਤੇ ਕਸ਼ਮੀਰ ਦੇ ਸਾਰੇ ਇਲਾਕੇ 'ਤੇ ਆਪਣਾ ਰਾਜ ਕਾਇਮ ਕਰ ਲਿਆ ਸੀ। ਸੰਨ ੧੯੪੭ ਈ. ਵਿਚ ਭਾਰਤ ਦੀ ਵੰਡ ਸਮੇਂ ਸਾਡੇ ਨੇਤਾ ਆਪਣੀ ਰਾਜਨੀਤਕ ਲਾਲਸਾ ਪੂਰੀ ਕਰਨ ਲਈ ਕਾਹਲੇ ਪਏ ਹੋਏ ਹੋਣ ਕਾਰਨ ਦੇਸ਼ ਨੂੰ ਇਕ ਨਾ ਰੱਖ ਸਕੇ। ਇਸ ਦੇ ਦੋ ਟੁੱਕੜੇ ਹੋ ਗਏ। ਪੰਜਾਬ, ਬੰਗਾਲ ਅਤੇ ਕਸ਼ਮੀਰ ਦੋ ਭਾਗਾਂ ਵਿਚ ਵੰਡੇ ਗਏ। ਪੰਜਾਬ ਵਿਚ ਖਾਲਸੇ ਨੇ ਜੇ ਮੁਗ਼ਲ ਅਤੇ ਅੰਗਰੇਜ਼ੀ ਰਾਜ ਨੂੰ ਤੇਗ ਦਾ ਸੁਆਦ ਨਾ ਚਖਾਇਆ ਹੁੰਦਾ ਅਤੇ ਪੰਜਾਬ ਅਤੇ ਕਸ਼ਮੀਰ ਉੱਤੇ ਖਾਲਸਈ ਪਰਚਮ ਨਾ ਝੁਲਾਇਆ ਹੁੰਦਾ ਤਾਂ ਪਾਕਿਸਤਾਨ ਦੀ ਹੱਦ ਅੱਜ ਰਾਵੀ ਦੀ ਥਾਂ ਜਮਨਾ ਤੋਂ ਵੀ

ਪਾਰ ਹੁੰਦੀ ਅਤੇ ਦਿੱਲੀ ਹਿੰਦੁਸਤਾਨ ਦੀ ਰਾਜਧਾਨੀ ਨਾ ਹੁੰਦੀ। ਜੇ ਅੱਜ ਦਿੱਲੀ ਹਿੰਦੁਸਤਾਨ ਦੀ ਰਾਜਧਾਨੀ ਹੈ ਤਾਂ ਸਿਰਫ਼ ਇਸ ਕਰਕੇ ਕਿ ਇੱਥੇ ਲਾਲ ਕਿਲ੍ਹੇ ਦੇ ਸਾਹਮਣੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਚਾਂਦਨੀ ਚੌਂਕ ਵਿਚ ਧਰਮ ਦੀ ਅਜ਼ਾਦੀ ਗੌਰਵ, ਸਵੈਮਾਣ ਅਤੇ ਅਣਖ ਬਚਾਉਣ ਹਿੱਤ ਆਪਣਾ ਸੀਸ ਭੇਟ ਕੀਤਾ ਸੀ। ਜਿਸ ਤਖ਼ਤ ਉੱਤੇ ਬੈਠ ਕੇ ਬਾਦਸ਼ਾਹ ਔਰੰਗਜ਼ੇਬ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਸ਼ਹੀਦ ਕਰਨ ਦਾ ਹੁਕਮ ਦਿੱਤਾ ਸੀ। ਸਮਾਂ ਆਉਣ ਉੱਤੇ ਬਾਬਾ ਬਘੇਲ ਸਿੰਘ, ਜਥੇਦਾਰ ਜੱਸਾ ਸਿੰਘ ਆਹਲੂਵਾਲੀਆ ਅਤੇ ਜਥੇਦਾਰ ਜੱਸਾ ਸਿੰਘ ਰਾਮਗੜ੍ਹੀਆ ਨੇ ਦਿੱਲੀ ਫ਼ਤਿਹ ਕੀਤੀ ਅਤੇ ਇਸ ਉਪਰੰਤ ਜਥੇਦਾਰ ਜੱਸਾ ਸਿੰਘ ਰਾਮਗੜ੍ਹੀਆ ਨੇ ਉਹ ਤਖ਼ਤ (ਸਿੱਲ) ਜਿਸ ਉੱਪਰ ਰਾਜ ਸਿੰਘਾਸਨ ਹੁੰਦਾ ਸੀ ਚੁੱਕ ਕੇ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਆ ਪੇਸ਼ ਕਰ ਦਿੱਤਾ ਜੋ ਅੱਜ ਵੀ ਬੁੰਗਾ ਰਾਮਗੜ੍ਹੀਆ ਵਿਚ ਖ਼ਾਲਸੇ ਦੀ ਸ਼ਾਨਦਾਰ ਬਹਾਦਰੀ ਅਤੇ ਜਿੱਤ ਦੀ ਜ਼ਾਮਨੀ ਭਰ ਰਿਹਾ ਹੈ।

***ਚਲਦਾ. . .***


## ਫ਼ਾਰਮ IV ਰੂਲ ੮

| | |
|---|---|
| ੧. ਛਪਣ ਦਾ ਅਸਥਾਨ | ਸ੍ਰੀ ਅੰਮ੍ਰਿਤਸਰ |
| ੨. ਛਪਣ ਦਾ ਸਮਾਂ | ਹਰ ਮਹੀਨੇ ਦੀ ੫ ਤਾਰੀਖ਼ |
| ੩. ਛਾਪਣ ਵਾਲੇ ਦਾ ਨਾਂ | ਸ. ਮਨਜੀਤ ਸਿੰਘ |
| ਕੌਮੀਅਤ | ਭਾਰਤੀ |
| ਪਤਾ | ਸਕੱਤਰ, ਸ਼੍ਰੋਮਣੀ ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ। |
| ੪. ਪ੍ਰਕਾਸ਼ਕ ਦਾ ਨਾਂ | ਸ. ਮਨਜੀਤ ਸਿੰਘ |
| ਕੌਮੀਅਤ | ਭਾਰਤੀ |
| ਪਤਾ | ਸਕੱਤਰ, ਸ਼੍ਰੋਮਣੀ ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ। |
| ੫. ਸੰਪਾਦਕ | ਸਤਵਿੰਦਰ ਸਿੰਘ |
| ਕੌਮੀਅਤ | ਭਾਰਤੀ |
| ਪਤਾ | ਸੰਪਾਦਕ, 'ਗੁਰਮਤਿ ਪ੍ਰਕਾਸ਼'<br>ਸ਼੍ਰੋਮਣੀ ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ। |
| ੬. ਮਾਲਕ | ਸ਼੍ਰੋਮਣੀ ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ। |

ਮੈਂ ਸਤਵਿੰਦਰ ਸਿੰਘ ਘੋਸ਼ਣਾ ਕਰਦਾ ਹਾਂ ਕਿ ਜਿਥੋਂ ਤਕ ਮੈਨੂੰ ਪਤਾ ਹੈ, ਉੱਪਰ ਦਿੱਤੀ ਜਾਣਕਾਰੀ ਸਹੀ ਹੈ।

ਸਹੀ/- ਸਤਵਿੰਦਰ ਸਿੰਘ
ਸੰਪਾਦਕ, 'ਗੁਰਮਤਿ ਪ੍ਰਕਾਸ਼'

# ਭਗਤ ਧੰਨਾ ਜੀ

*-ਬੀਬੀ ਪ੍ਰਕਾਸ਼ ਕੌਰ**

ਜਿਨ੍ਹਾਂ ਭਗਤ ਸਾਹਿਬਾਨ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਉਨ੍ਹਾਂ ਵਿੱਚੋਂ ਭਗਤ ਧੰਨਾ ਜੀ ਦਾ ਨਾਂ ਬੜੇ ਸਤਿਕਾਰ ਨਾਲ ਲਿਆ ਜਾਂਦਾ ਹੈ। ਭਗਤ ਧੰਨਾ ਜੀ ਦੇ ਪਰਵਾਰਿਕ ਪਿਛੋਕੜ ਬਾਰੇ ਵਿਦਵਾਨਾਂ ਦਾ ਵਿਚਾਰ ਹੈ ਕਿ ਭਗਤ ਜੀ ਦੇ ਵਡੇਰੇ ਜੈਪੁਰ ਜ਼ਿਲ੍ਹੇ ਦੇ ਪਿੰਡ ਡਿਗੀ ਕਿਸ਼ਨਗੜ੍ਹ ਦੇ ਵਸਨੀਕ ਸਨ, ਜਿੱਥੋਂ ਉਠ ਕੇ ਇਹ ਪਿੰਡ ਧੂਆਨ (ਧੂਆਂ ਕਲਾਂ) ਵਿਖੇ ਅਬਾਦ ਹੋ ਗਏ। ਭਾਈ ਕਾਨ੍ਹ ਸਿੰਘ ਨਾਭਾ ਜੀ 'ਮਹਾਨ ਕੋਸ਼' ਵਿਚ ਲਿਖਦੇ ਹਨ ਕਿ ਭਗਤ ਧੰਨਾ ਜੀ ਦਾ ਜਨਮ ਟਾਂਕ ਦੇ ਇਲਾਕੇ ਧੂਆਨ ਪਿੰਡ ਵਿਚ ਸੰਮਤ ੧੪੭੩ ਬਿਕ੍ਰਮੀ ਨੂੰ ਹੋਇਆ। ਭਗਤ ਜੀ ਕਿਰਸਾਨੀ ਪਰਵਾਰ ਨਾਲ ਸੰਬੰਧ ਰੱਖਦੇ ਸਨ। ਕਿਹਾ ਜਾਂਦਾ ਹੈ ਕਿ ਪਿੰਡ ਧੂਆਨ ਦੇ ਚੜ੍ਹਦੇ ਪਾਸੇ ਭਗਤ ਜੀ ਦੇ ਖੇਤ ਸਨ, ਜਿੱਥੇ ਭਗਤ ਜੀ ਦੀ ਯਾਦ ਵਿਚ ਇਕ ਥੜਾ ਬਣਿਆ ਹੋਇਆ ਹੈ, ਜਿਸ ਬਾਰੇ ਕਿਹਾ ਜਾਂਦਾ ਹੈ ਕਿ ਭਗਤ ਜੀ ਇਸ ਥੜੇ 'ਤੇ ਬੈਠ ਕੇ ਪਰਮਾਤਮਾ ਦਾ ਨਾਮ ਸਿਮਰਨ ਕਰਿਆ ਕਰਦੇ ਸਨ ਅਤੇ ਗਊਆਂ ਚਾਰਿਆ ਕਰਦੇ ਸਨ। ਬਚਪਨ ਵਿਚ ਭਗਤ ਜੀ ਆਪਣੇ ਪਿਤਾ ਨਾਲ ਖੇਤੀ ਦਾ ਕੰਮ ਅਤੇ ਪਸ਼ੂ ਚਾਰਨ ਵਿਚ ਮਦਦ ਕਰਦੇ ਸਨ। ਇਨ੍ਹਾਂ ਦਾ ਮਨ ਬਚਪਨ ਵਿਚ ਹੀ ਪਰਮਾਤਮਾ ਦੀ ਭਗਤੀ ਵਿਚ ਲੀਨ ਰਹਿੰਦਾ ਸੀ। ਭਗਤ ਧੰਨਾ ਜੀ ਬਾਰੇ ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਨ ਕਰਦੇ ਹਨ :

*ਧੰਨੈ ਸੇਵਿਆ ਬਾਲ ਬੁਧਿ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੯੨)*

ਭਗਤ ਧੰਨਾ ਜੀ ਭਗਤ ਰਾਮਾਨੰਦ ਜੀ ਦੇ ਚੇਲੇ ਸਨ। ਭਗਤ ਧੰਨਾ ਜੀ ਦੇ ਜੀਵਨ ਦੀਆਂ ਅਨੇਕਾਂ ਸਾਖੀਆਂ ਭਗਤ ਜੀ ਦੇ ਜੀਵਨ-ਕਾਲ ਨਾਲ ਜੁੜੀਆਂ ਮਿਲਦੀਆਂ ਹਨ ਜੋ ਕਾਲਪਨਿਕ ਅਥਵਾ ਮਿਥਿਹਾਸਕ ਵਧੇਰੇ ਹਨ। ਸਾਖੀ ਸਾਹਿਤ ਤੋਂ ਇਹ ਜ਼ਰੂਰ ਸੰਕੇਤ ਮਿਲਦੇ ਹਨ ਕਿ ਭਗਤ ਜੀ ਨੇ ਛੋਟੀ ਉਮਰ ਵਿਚ ਹੀ ਪ੍ਰਭੂ ਨਾਲ ਇਕਸੁਰਤਾ ਕਾਇਮ ਕਰ ਲਈ ਸੀ। ਏਸੇ ਲਈ ਆਪ ਜੀ ਨੂੰ ਪ੍ਰਭੂ ਨਾਲ ਅਠਖੇਲੀਆਂ ਕਰਦੇ, ਪ੍ਰੇਮ ਰੰਗ ਵਿਚ ਉਸ ਨੂੰ ਆਪਣੇ ਨਾਲ ਭੋਜਨ ਕਰਨ ਲਈ ਹੱਠ ਕਰਦੇ ਭੋਲੇ ਭਾਅ ਇਸ ਭਗਤੀ ਰਸ ਦਾ ਅਨੰਦ ਮਾਣਦੇ ਦੱਸਿਆ ਗਿਆ ਹੈ। ਇਕ ਵਾਰ ਪਰਮਾਤਮਾ ਵੱਲੋਂ ਭਗਤ ਜੀ ਦੇ ਬਾਲ ਹੱਠ ਕਾਰਨ ਰੋਟੀ ਖਾਣ ਅਤੇ ਲੱਸੀ ਪੀਣ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਆਪਣੀ ੧੦ਵੀਂ ਵਾਰ ਵਿਚ ਕੀਤਾ ਹੈ:

*ਬਾਮ੍ਹਣੁ ਪੂਜੈ ਦੇਵਤੇ ਧੰਨਾ ਗਊ ਚਰਾਵਣਿ ਆਵੈ।*
*ਧੰਨੈ ਡਿਠਾ ਚਲਿਤੁ ਏਹੁ ਪੂਛੈ ਬਾਮ੍ਹਣੁ ਆਖਿ ਸੁਣਾਵੈ।*
*ਠਾਕੁਰ ਦੀ ਸੇਵਾ ਕਰੈ ਜੋ ਇਛੈ ਸੋਈ ਫਲੁ ਪਾਵੈ।*
*ਧੰਨਾ ਕਰਦਾ ਜੋਦੜੀ ਮੈ ਭਿ ਦੇਹ ਇਕ ਜੇ ਤੁਧੁ ਭਾਵੈ।*

*#੮੬, ਟੈਗੋਰ ਨਗਰ, ਪਿੱਛੇ ਟੀ. ਵੀ. ਸੈਂਟਰ, ਜਲੰਧਰ-੧੪੪੦੦੨; ਮੋ. +੯੧੯੮੮੧੯੬੦੮੬*

*ਪਥਰੁ ਇਕੁ ਲਪੇਟਿ ਕਰਿ ਦੇ ਧੰਨੈ ਨੋ ਗੈਲ ਛੁਡਾਵੈ।*
*ਠਾਕੁਰ ਨੋ ਨ੍ਹਾਵਾਲਿ ਕੈ ਛਾਹਿ ਰੋਟੀ ਲੈ ਭੋਗੁ ਚੜ੍ਹਾਵੈ।*
*ਹਥਿ ਜੋੜਿ ਮਿਨਤਿ ਕਰੈ ਪੈਰੀ ਪੈ ਪੈ ਬਹੁਤੁ ਮਨਾਵੈ।*
*ਹਉ ਭੀ ਮੁਹੁ ਨ ਜੁਠਾਲਸਾਂ ਤੂ ਰੁਠਾ ਮੈ ਕਿਹੁ ਨ ਸੁਖਾਵੈ।*
*ਗੋਸਾਈ ਪਰਤਖਿ ਹੋਇ ਰੋਟੀ ਖਾਹਿ ਛਾਹਿ ਮੁਹਿ ਲਾਵੈ।*
*ਭੋਲਾ ਭਾਉ ਗੋਬਿੰਦੁ ਮਿਲਾਵੈ ॥* *(ਵਾਰ ੧੦:੧੩)*

ਭਗਤ ਧੰਨਾ ਜੀ ਨੇ ਸੱਚ ਦੀ ਖੋਜ ਵਿਚ ਬਹੁਤ ਸਮਾਂ ਬਤੀਤ ਕੀਤਾ ਤੇ ਦੂਰ-ਦੂਰ ਤਕ ਯਾਤਰਾਵਾਂ ਕੀਤੀਆਂ। ਭਗਤ ਜੀ ਨੇ ਭਗਤੀ ਭਾਵਨਾ ਵਿਚ ਆ ਕੇ ਬਾਣੀ ਦੀ ਰਚਨਾ ਵੀ ਕੀਤੀ। ਇਸ ਵਿੱਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਜੀ ਦੇ ਤਿੰਨ ਸ਼ਬਦ ਜਿਨ੍ਹਾਂ ਵਿੱਚੋਂ ਦੋ ਸ਼ਬਦ ਰਾਗ ਆਸਾ ਵਿਚ "ਆਸਾ ਬਾਣੀ ਭਗਤ ਧੰਨੇ ਜੀ ਕੀ" ਸਿਰਲੇਖ ਹੇਠ ਦਰਜ ਹਨ। ਇਸ ਸ਼ਬਦ ਵਿਚ ਭਗਤ ਜੀ ਨੇ ਆਪਣੇ ਪੂਰਬਲੇ ਜਨਮ ਦੀ ਭਟਕਣਾ ਅਤੇ ਪ੍ਰਭੂ ਨੂੰ ਪ੍ਰਾਪਤ ਕਰਨ ਦੀ ਬਿਹਬਲਤਾ ਬਿਆਨ ਕੀਤੀ ਹੈ। ਜਦੋਂ ਤਕ ਪਰਮਾਤਮਾ ਦੀ ਕਿਰਪਾ ਨਹੀਂ ਹੁੰਦੀ ਉਨੀ ਦੇਰ ਤਕ ਪ੍ਰਭੂ-ਪ੍ਰਾਪਤੀ ਦੀ ਸੋਝੀ ਨਹੀਂ ਹੁੰਦੀ ਤੇ ਨਾ ਹੀ ਮਨ 'ਤੇ ਕਾਬੂ ਪਾਇਆ ਜਾ ਸਕਦਾ ਹੈ :

*ਭ੍ਰਮਤ ਫਿਰਤ ਬਹੁ ਜਨਮ ਬਿਲਾਨੇ ਤਨੁ ਮਨੁ ਧਨੁ ਨਹੀ ਧੀਰੇ ॥*
*ਲਾਲਚ ਬਿਖੁ ਕਾਮ ਲੁਬਧ ਰਾਤਾ ਮਨਿ ਬਿਸਰੇ ਪ੍ਰਭ ਹੀਰੇ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੮੭)*

ਭਗਤ ਜੀ ਆਪਣੀ ਮਾਨਸਿਕ ਭਟਕਣਾ ਨੂੰ ਬਿਆਨ ਕਰਦੇ ਫੁਰਮਾਉਂਦੇ ਹਨ ਕਿ ਕਈ ਜਨਮ ਬੀਤ ਗਏ ਪਰ ਤਨ, ਮਨ, ਧਨ ਵਿਚ ਸਹਿਜ ਨਹੀਂ ਆਇਆ ਕਿਉਂਕਿ ਤਨ ਤਾਂ ਬਿਨਸ ਜਾਂਦਾ ਹੈ, ਮਨ ਭਟਕਦਾ ਰਹਿੰਦਾ ਹੈ ਤੇ ਧਨ ਉਡ ਜਾਂਦਾ ਹੈ। ਇਸ ਭਟਕਣ ਦੇ ਕਾਰਨ ਨੂੰ ਅਨੁਭਵ ਕਰਦੇ ਆਪ ਸਪਸ਼ਟ ਕਰਦੇ ਹਨ ਕਿ ਇਸ ਲੋਭੀ ਜੀਵ ਦੇ ਜ਼ਹਿਰੀਲੇ ਸੁਆਦਾਂ ਅਤੇ ਕਾਮ ਦੇ ਰੰਗ ਵਿਚ ਰੰਗੇ ਹੋਣ ਕਰਕੇ ਹੀਰੇ ਰੂਪੀ ਪ੍ਰਭੂ ਪਰਮਾਤਮਾ ਵਿਸਰਿਆ ਹੋਇਆ ਸੀ। ਇਸ ਬਉਰੇ ਮਨ ਨੂੰ ਜ਼ਹਿਰ ਰੂਪੀ ਫ਼ਲ ਮਿਠੇ ਲੱਗਦੇ ਸਨ। ਸ਼ੁਭ ਕਰਮਾਂ ਤੋਂ ਉਲਟ ਮਾਇਆ ਪ੍ਰੀਤ ਵਸ ਜਨਮ-ਮਰਨ ਦਾ ਤਾਣਾ ਤਣਿਆ ਰਿਹਾ ਅਤੇ ਆਵਾਗਵਨ ਦਾ ਚੱਕਰ ਚੱਲਦਾ ਰਿਹਾ। ਇਸ ਹਿਰਦੇ ਵਿਚ ਪਰਮਾਤਮਾ ਨਾਲ ਜੁੜਨ ਦੀ ਚੰਗੀ ਵਿਉਂਤ ਨਾ ਟਿਕਾਉਣ ਕਰਕੇ ਇਹ ਜੀਵ ਤ੍ਰਿਸ਼ਨਾ ਦੀ ਅੱਗ ਵਿਚ ਸੜਦਾ ਮੌਤ ਦੇ ਫੰਦੇ ਵਿਚ ਫਸਿਆ ਰਿਹਾ। ਵਿਸ਼ੇ-ਵਿਕਾਰਾਂ ਦੇ ਰਸ ਇਕੱਠੇ ਕਰ ਕੇ ਮਨ ਨੂੰ ਇਸ ਕਦਰ ਭਰ ਲਿਆ ਕਿ ਪਰਮ-ਪੁਰਖ ਵਿੱਸਰ ਹੀ ਗਿਆ। ਪਰਮਾਤਮਾ ਨੇ ਜਦੋਂ ਮਨ ਵਿਚ ਗਿਆਨ ਦਾ ਧਨ ਭਰ ਦਿੱਤਾ ਤਾਂ ਮਨ ਸਹਿਜ ਦੀ ਤ੍ਰਿਪਤੀ ਵਿਚ ਆ ਗਿਆ। ਇਹ ਜੁਗਤ ਵਰਤ ਕੇ ਸਭ ਥਾਂ ਸਮਾਈ ਹੋਈ ਪ੍ਰਭੂ ਦੀ ਜੋਤ ਨੂੰ ਹਿਰਦੇ ਵਿਚ ਵਸਾ ਕੇ ਨਾ ਛਲੇ ਜਾਣ ਵਾਲੇ ਪ੍ਰਭੂ ਨੂੰ ਪ੍ਰਾਪਤ ਕਰ ਲਿਆ। ਇਸ ਤਰ੍ਹਾਂ ਭਗਤ ਜੀ ਨੇ ਸੰਤ-ਜਨਾਂ ਨਾਲ ਮਿਲ ਕੇ ਧਰਤੀ ਨੂੰ ਸਹਾਰਾ ਦੇਣ ਵਾਲੇ ਧਰਨੀਧਰ ਨੂੰ ਪ੍ਰਾਪਤ ਕਰ ਲਿਆ।

ਭਗਤੀ ਜੀ ਨੇ ਦੂਜੇ ਸ਼ਬਦ ਵਿਚ ਆਤਮ-ਸਥਿਰਤਾ ਦਾ ਪ੍ਰਗਟਾਵਾ ਕੀਤਾ ਹੈ।

ਇਸ ਵਿਚ ਇਹ ਤਸੱਲੀ ਪ੍ਰਗਟ ਕੀਤੀ ਹੈ ਕਿ ਪਰਮਾਤਮਾ ਦੀ ਭਗਤੀ ਕਿਉਂ ਨਾ ਕੀਤੀ ਜਾਵੇ ਜੋ ਹਰ ਜੀਵ ਨੂੰ ਰੋਟੀ ਦਿੰਦਾ ਹੈ। ਜੇ ਤੂੰ ਬ੍ਰਹਿਮੰਡ ਦੇ ਵੱਖਰੇ-ਵੱਖਰੇ ਦੇਸਾਂ ਵਿਚ ਵੀ ਤੁਰਿਆ ਫਿਰੇਂ ਤਾਂ ਵੀ ਜੋ ਕਰਤਾ ਕਰੇ ਉਹੋ ਹੀ ਹੋਵੇਗਾ। ਇਸ ਸ਼ਬਦ ਵਿਚ ਦ੍ਰਿਸ਼ਟਾਂਤ ਦੇ ਕੇ ਦੱਸਿਆ ਹੈ ਕਿ ਪ੍ਰਭੂ ਨੇ ਮਾਤਾ ਦੇ ਗਰਭ ਵਿਚ ਸਾਡਾ ਸਰੀਰ ਸਾਜਿਆ ਹੈ ਅਤੇ ਉਹ ਪ੍ਰਭੂ ਉਸ ਅਗਨੀ ਵਿਚ ਵੀ ਖੁਰਾਕ ਦੇ ਕੇ ਸਾਡੀ ਰੱਖਿਆ ਕਰਦਾ ਹੈ। ਇਵੇਂ ਹੀ ਕਛੂਕੁੰਮੀ ਆਪ ਪਾਣੀ ਵਿਚ ਹੁੰਦੀ ਹੈ ਅਤੇ ਉਸ ਦੇ ਬੱਚੇ ਬਾਹਰ ਰੇਤ 'ਤੇ ਹੁੰਦੇ ਹਨ। ਨਾ ਉਨ੍ਹਾਂ ਨੂੰ ਮਾਤਾ ਦੇ ਖੰਭਾਂ ਦੀ ਰੱਖਿਆ ਹੁੰਦੀ ਹੈ ਤੇ ਨਾ ਹੀ ਮਾਤਾ ਦਾ ਦੁੱਧ ਮਿਲਦਾ ਹੈ। ਪ੍ਰਭੂ ਹੀ ਉਨ੍ਹਾਂ ਦੀ ਪਾਲਣਾ ਕਰਦਾ ਹੈ, ਇਵੇਂ ਹੀ ਪੱਥਰ ਵਿਚ ਕੀੜਾ ਲੁਕ ਕੇ ਰਹਿੰਦਾ ਹੈ। ਉਸ ਨੂੰ ਬਾਹਰ ਨਿਕਲਣ ਦਾ ਕੋਈ ਰਸਤਾ ਨਹੀਂ ਹੁੰਦਾ ਕਿ ਉਹ ਕੁਝ ਖਾ ਸਕੇ। ਇਸ ਲਈ ਭਗਤ ਜੀ ਸਮਝਾਉਂਦੇ ਹਨ ਕਿ ਹੇ ਜੀਵ! ਡਰ, ਚਿੰਤਾ ਦੀ ਲੋੜ ਨਹੀਂ। ਜੇ ਤੂੰ ਪ੍ਰਭੂ-ਭਗਤੀ ਵੱਲ ਲੱਗ ਪਵੇਂ ਤਾਂ ਉਹ ਆਪੇ ਹੀ ਤੇਰੀ ਰੋਜ਼ੀ-ਰੋਟੀ ਦਾ ਫਿਕਰ ਕਰਦਾ ਹੈ। ਉਹ ਸਭ ਦੀ ਪਾਲਣਾ ਕਰਦਾ ਹੈ:

*ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ ਨ ਜਾਨਸਿ ਕੋਈ ॥*
*ਜੇ ਧਾਵਹਿ ਬ੍ਰਹਮੰਡ ਖੰਡ ਕਉ ਕਰਤਾ ਕਰੈ ਸੁ ਹੋਈ ॥੧॥ ਰਹਾਉ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੮੮)*

ਧਨਾਸਰੀ ਰਾਗ ਵਿਚ ਭਗਤ ਜੀ ਦਾ ਇਕ ਹੋਰ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਇਸ ਸ਼ਬਦ ਵਿਚ ਗੁਰਮਤਿ ਦਰਸ਼ਨ ਦਾ ਸੁਮੇਲ ਦੱਸਿਆ ਗਿਆ ਹੈ। ਸੰਸਾਰੀ ਜੀਵਾਂ ਨੂੰ ਜਿਹੜੀਆਂ ਵਸਤਾਂ ਦੀ ਨਿਰਬਾਹ ਲਈ ਲੋੜ ਪੈਂਦੀ ਹੈ। ਭਗਤ ਜੀ ਉਨ੍ਹਾਂ ਵਸਤੂਆਂ ਦੀ ਮੰਗ ਪ੍ਰਭੂ ਤੋਂ ਕਰਦੇ ਹਨ। ਭਗਤ ਜੀ ਨੇ ਆਪਣੇ ਇਨ੍ਹਾਂ ਸ਼ਬਦਾਂ ਵਿਚ ਸੰਸਾਰੀ ਲੋੜਾਂ ਦੀ ਪੂਰਤੀ ਅਤੇ ਪ੍ਰਭੂ-ਭਗਤੀ ਦਾ ਸੁਮੇਲ ਕਰ ਕੇ ਦਿਖਾਇਆ ਹੈ ਅਤੇ ਗੁਰਮਤਿ ਦਾ ਵੀ ਇਹੀ ਮੂਲ ਆਧਾਰ ਹੈ। ਭਗਤ ਧੰਨਾ ਜੀ ਭਗਤੀ ਕਰਦੇ ਵਿਸ਼ਵਾਸ ਰੱਖਦੇ ਹਨ ਕਿ ਜਿਹੜਾ ਭਗਤ ਪਰਮਾਤਮਾ ਦੀ ਭਗਤੀ ਕਰਦਾ ਹੈ, ਪਰਮਾਤਮਾ ਉਸ ਦੇ ਸਾਰੇ ਕੰਮ ਸੰਵਾਰਦਾ ਹੈ ਤੇ ਉਸ ਦੀਆਂ ਸਾਰੀਆਂ ਲੋੜਾਂ ਪੂਰੀਆਂ ਕਰਦਾ ਹੈ। ਭਗਤ ਜੀ ਸਰੀਰ ਦੀ ਖ਼ੁਰਾਕ ਅਤੇ ਜੀਵਨ ਦੀਆਂ ਨਿੱਤ ਵਰਤਣ ਵਾਲੀਆਂ ਚੀਜ਼ਾਂ ਦੀ ਹੀ ਮੰਗ ਕਰਦੇ ਹਨ :

*ਗੋਪਾਲ ਤੇਰਾ ਆਰਤਾ ॥*
*ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ ॥੧॥ਰਹਾਉ॥*
*ਦਾਲਿ ਸੀਧਾ ਮਾਗਉ ਘੀਉ ॥ ਹਮਰਾ ਖੁਸੀ ਕਰੈ ਨਿਤ ਜੀਉ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੯੫)*

ਇਸ ਵਿੱਚੋਂ ਭਗਤ ਧੰਨਾ ਜੀ ਦੀ ਸਾਦਗੀ ਅਤੇ ਨਿਰਛਲਤਾ ਝਲਕਦੀ ਹੈ। ਭਗਤ ਧੰਨਾ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸ਼ਬਦ ਗੁਰਮਤਿ ਸਿਧਾਂਤਾਂ ਦੀ ਹੀ ਵਿਆਖਿਆ ਕਰਦੇ ਹਨ ਅਤੇ ਹਰ ਮਨੁੱਖ ਨੂੰ ਪ੍ਰਮਾਰਥ ਦੇ ਰਸਤੇ ਦੀ ਸੇਧ ਦੇਣ ਪੱਖੋਂ ਮਹੱਤਵਪੂਰਨ ਯੋਗਦਾਨ ਪਾਉਂਦੇ ਹਨ। ■

# ਅਨਮੋਲ ਰਤਨ :
# ਪਦਮ ਸ੍ਰੀ ਭਾਈ ਨਿਰਮਲ ਸਿੰਘ ਖਾਲਸਾ ਦਾ ਵਿਛੋੜਾ

*-ਡਾ. ਰੂਪ ਸਿੰਘ**

ਕਰੋਨਾ ਮਹਾਂਮਾਰੀ ਦੀ ਅੰਤਰਰਾਸ਼ਟਰੀ ਆਫ਼ਤ ਨੇ ਰਾਗ-ਰਤਨ ਦੇ ਅਨਮੋਲ ਹੀਰੇ ਪਦਮ ਸ੍ਰੀ ਭਾਈ ਨਿਰਮਲ ਸਿੰਘ ਨੂੰ ਵੀ ਨਿਗਲ ਲਿਆ ਹੈ। ਆਫ਼ਤ ਦੇ ਦੌਰ ਵਿਚ ਕੁਦਰਤ ਦਾ ਕਹਿਰ ਦੇਖੋ ਕਿ ਦੇਸ਼-ਵਿਦੇਸ਼ ਵਿਚ ਲੱਖਾਂ ਚਾਹੁਣ ਵਾਲਿਆਂ ਦੇ ਬਾਵਜੂਦ ਖ਼ੂਨ ਦੇ ਰਿਸ਼ਤੇ, ਪਰਵਾਰਿਕ ਰਿਸ਼ਤੇਦਾਰ, ਸੱਜਣ-ਸਨੇਹੀ ਵੀ ਅੰਤਿਮ ਰਸਮਾਂ ਵਿਚ ਸ਼ਾਮਲ ਨਹੀਂ ਹੋ ਸਕੇ ਇਸ ਬਦਨਸੀਬੀ ਦੀ ਮੌਤ ਸਮੇਂ। ਮੌਜੂਦਾ ਵਰਤਾਰੇ ਅਨੁਸਾਰ ਸਾਡੇ ਸਭ ਦੇ ਪਰਵਾਰ ਵਿਸ਼ਵ-ਪੱਧਰੀ ਪਰਵਾਰ ਵਿਚ ਬਿਖਰੇ ਹੋਏ ਹਨ। ਭਾਈ ਸਾਹਿਬ ਭਾਈ ਨਿਰਮਲ ਸਿੰਘ ਦਾ ਪਰਵਾਰ ਵੀ ਇਸ ਸਮੇਂ ਦੋ ਬੱਚੇ, ਦੋ ਬੱਚੀਆਂ ਅਮਰੀਕਾ ਵਿਚ ਰਹਿ ਰਹੇ ਹਨ। ਬੱਚਿਆਂ ਨੂੰ ਮਿਲਣ ਵਾਸਤੇ ਉਨ੍ਹਾਂ ਦੀ ਧਰਮ ਪਤਨੀ ਉਨ੍ਹਾਂ ਕੋਲ ਗਈ ਹੋਈ ਹੈ। ਭਰਾ-ਭਤੀਜੇ ਇੰਗਲੈਂਡ ਵਿਚ ਹਨ। ਕੁਝ ਰਿਸ਼ਤੇਦਾਰ ਨਿਊਜ਼ੀਲੈਂਡ ਅਤੇ ਆਸਟਰੇਲੀਆ ਵਿਚ ਹਨ। ਪਰ ਬੇਵਕਤ ਬਦਨਸੀਬੀ ਦੇ ਮੌਤ ਨੇ ਇੱਥੇ ਰਹਿ ਰਹੇ ਬੱਚੇ-ਬੱਚੀ, ਮਾਂ-ਪਿਓ ਅਤੇ ਨਜ਼ਦੀਕੀ ਰਿਸ਼ਤੇਦਾਰਾਂ ਨੂੰ ਅੰਤਿਮ ਰਸਮਾਂ ਵਿਚ ਵੀ ਸ਼ਾਮਲ ਹੋਣ ਦਾ ਮੌਕਾ ਨਹੀਂ ਦਿੱਤਾ। ਕਾਰਨ ਭਾਈ ਸਾਹਿਬ ਦੀ ਕਰੋਨਾ ਵਾਇਰਸ ਕਰਕੇ ਮੌਤ, ਜਿਸ ਕਰਕੇ ਉਨ੍ਹਾਂ ਦੇ ਸਾਰੇ ਨਜ਼ਦੀਕੀ ਰਿਸ਼ਤੇਦਾਰ, ਸੱਜਣ-ਸਨੇਹੀਆਂ ਨੂੰ ਇਸ ਭਿਆਨਕ ਬਿਮਾਰੀ ਤੋਂ ਬਚਾਉਣ ਲਈ ਸਰਕਾਰ ਨੇ ਹਸਪਤਾਲਾਂ ਵਿਚ ਦਾਖ਼ਲ ਕਰ ਲਿਆ ਹੈ। ਭਾਈ ਸਾਹਿਬ ਦੇ ਸਮੁੱਚੇ ਜੀਵਨ 'ਤੇ ਜੇਕਰ ਝਾਤ ਮਾਰੀਏ ਤਾਂ ਸਾਨੂੰ ਮਹਿਸੂਸ ਹੁੰਦਾ ਹੈ ਕਿ ਉਹ ਗ਼ਰੀਬੀ, ਗ਼ੁਰਬਤ ਅਤੇ ਬੇਕਾਰੀ 'ਚੋਂ ਪੈਦਾ ਹੋਇਆ ਅਨਮੋਲ ਹੀਰਾ ਸੀ।

ਗੁਰਮਤਿ ਸੰਗੀਤ ਦੇ ਅਨਮੋਲ ਰਤਨ ਤੇ ਲੇਖਕ ਭਾਈ ਨਿਰਮਲ ਸਿੰਘ ਖ਼ਾਲਸਾ, ਗੁਰਮਤਿ ਸੰਗੀਤ ਨੂੰ ਰੋਮ-ਰੋਮ ਤੋਂ ਸਮਰਪਿਤ, ਰਤਨਾਂ ਦੇ ਪਾਰਖੂ, ਕਦਰਦਾਨ, ਵਿਸ਼ਵ ਪ੍ਰਸਿੱਧ ਕੀਰਤਨੀਏ, ਉੱਚ ਕੋਟੀ ਦੇ ਲੇਖਕ, ਬੁਲਾਰੇ ਤੇ ਵਾਰਤਾਕਾਰ ਸਨ। ਗੁਰਮਤਿ ਸੰਗੀਤ ਉਨ੍ਹਾਂ ਨੂੰ ਵਿਰਸੇ 'ਚੋਂ ਪ੍ਰਾਪਤ ਨਹੀਂ ਹੋਇਆ ਸੀ। ਪੰਜਾਬ ਦੇ ਜਰਖੇਜ਼ ਦਿਹਾਤੀ ਖੇਤਰ ਮਾਲਵੇ ਦੇ ਜੰਮਪਲ, ਦੁਆਬੇ ਦੀ ਧਰਤੀ 'ਤੇ ਗ਼ਰੀਬੀ-ਗੁਰਬਤ ਤੇ ਸਮਾਜਿਕ ਨਾ ਬਰਾਬਰੀ ਨਾਲ ਨਿਰੰਤਰ ਸੰਘਰਸ਼ ਕਰ, ਮਾਝੇ ਦੀ ਧਰਤੀ 'ਤੇ ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ੍ਰੀ ਅੰਮ੍ਰਿਤਸਰ ਤੋਂ ਗੁਰਮਤਿ ਸੰਗੀਤ ਦੇ ਸੁਰ-ਤਾਲ ਦੀਆਂ ਬਰੀਕੀਆਂ ਦੀ ਸੂਖਮ ਸੂਝ ਪ੍ਰਾਪਤ ਕਰ, ਗੁਰਬਾਣੀ ਗੁਰਮਤਿ ਵਿਚਾਰਧਾਰਾ

**ਮੁੱਖ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। E-mail: sikhscholar@gmail.com*

ਤੇ ਸਿੱਖ ਪਰੰਪਰਾਵਾਂ 'ਚ ਜੁਆਨ ਹੋ, ਗੁਰਮਤਿ ਸੰਗੀਤ ਦੇ ਧ੍ਰੂ-ਤਾਰੇ ਵਾਂਗ ਚਮਕੇ ਤੇ ਪ੍ਰਵਾਨ ਚੜ੍ਹੇ, ਪਦਮ ਸ੍ਰੀ ਭਾਈ ਨਿਰਮਲ ਸਿੰਘ ਖ਼ਾਲਸਾ ਕਿਸੇ ਜਾਣਕਾਰੀ ਦੇ ਮੁਥਾਜ ਨਹੀਂ ਸਨ। ਵਿਸ਼ਵ-ਵਿਆਪੀ ਗੁਰਬਾਣੀ ਦੇ ਕਦਰਦਾਨਾਂ, ਸੰਗੀਤ ਪ੍ਰੇਮੀਆਂ ਵਾਸਤੇ ਉਨ੍ਹਾਂ ਦੀ ਅਵਾਜ਼ ਖੇਤਰੀ ਸੀਮਾਵਾਂ ਤੋਂ ਸੁਤੰਤਰ ਹੋ ਬ੍ਰਹਿਮੰਡੀ ਪਹਿਚਾਣ ਬਣ ਚੁੱਕੀ ਸੀ। ਗੁਰਬਾਣੀ ਆਧਾਰਿਤ ਗੁਰਮਤਿ ਸੰਗੀਤ ਦੀ ਕਰਾਮਾਤ ਸਦਕਾ ਵਿਸ਼ਵ ਦੇ ਪ੍ਰਸਿੱਧ ੭੧ ਦੇਸ਼ਾਂ ਦਾ ਕਈ ਵਾਰ ਭ੍ਰਮਣ ਕਰ ਚੁੱਕੇ ਭਾਈ ਨਿਰਮਲ ਸਿੰਘ ਦੀ ਗਿਆਨ ਪ੍ਰਾਪਤੀ ਦੀ ਅਮੁੱਕ ਜਿਗਿਆਸਾ, ਸੋਚ, ਸ਼ਕਤੀ, ਸਮਰੱਥਾ ਸਦਕਾ ਦ੍ਰਿਸ਼ਟੀ ਬਹੁਦਿਸ਼ਾਵੀ, ਵਿਸ਼ਾਲ ਤੇ ਵਿਕਸਿਤ ਹੋ ਚੁੱਕੀ ਸੀ।

ਮਾਲਵੇ ਦੇ ਪਛੜੇ-ਸਰਹੱਦੀ ਇਲਾਕੇ, ਵਣਾਂ, ਜੰਡਾਂ, ਕਰੀਰਾਂ, ਅੱਕਾਂ ਦੀ ਧਰਤੀ ਜੰਡਵਾਲਾ ਭੀਮੇਸ਼ਾਹ 'ਚ ਗਿਆਨੀ ਚੰਨਣ ਸਿੰਘ ਤੇ ਮਾਤਾ ਗੁਰਦੇਵ ਕੌਰ ਦੇ ਘਰ ੧੨ ਅਪ੍ਰੈਲ, ੧੯੫੨ ਈ. ਨੂੰ ਪੈਦਾ ਹੋਏ ਭਾਈ ਨਿਰਮਲ ਸਿੰਘ ਪਰਵਾਰ ਦੇ ਪਲੇਠੇ ਪੁੱਤਰ ਸਨ। ਜੰਡਵਾਲਾ ਭੀਮੇਸ਼ਾਹ ਤੋਂ ਮੁੱਢਲੀ ਵਿੱਦਿਆ ਪ੍ਰਾਪਤ ਕਰ, ੧੯੬੮ ਈ. ਪਿੰਡ ਮੰਡਾਲਾ ਜ਼ਿਲ੍ਹਾ ਜਲੰਧਰ ਦੇ ਮੰਡ ਖੇਤਰ 'ਚ ਜ਼ਮੀਨ ਅਲਾਟ ਹੋਣ ਕਾਰਨ, ਦਰਿਆ ਸਤਲੁਜ ਨਾਲ ਕਲੋਲਾਂ ਕਰਦਿਆਂ, ਇਨ੍ਹਾਂ ਨੇ ਜੁਆਨੀ 'ਚ ਪ੍ਰਵੇਸ਼ ਕੀਤਾ। ਅੱਠ ਪੜ੍ਹਿਆ ਇਹ ਨੌਜੁਆਨ ਖੇਤੀ ਕਾਰਜਾਂ 'ਚ ਆਪਣੇ ਮਾਤਾ-ਪਿਤਾ ਦੀ ਸਹਾਇਤਾ ਕਰਦਾ, ਮੰਡਾਲੇ ਦੇ ਮੰਡ ਖੇਤਰ 'ਚ ਚਰਾਂਦਾ 'ਚ ਡੰਗਰ ਚਾਰਦਾ, ਸਿਰ ਪੈਰ ਤੋਂ ਨੰਗਾ ਇਹ ਵਾਗੀ ਮੁੰਡਾ, ਕਾਦਰ ਦੇ ਕਰਤੇ ਵੱਲੋਂ ਬਖ਼ਸ਼ਿਸ਼ ਸੁਰੀਲੀ ਅਵਾਜ਼ 'ਚ ਲੋਕ ਗੀਤ ਗੁਣ-ਗੁਣਾਂਦਾ ਰਹਿੰਦਾ। ਕਈ ਵਾਰ ਸੱਥਾਂ 'ਚ ਬੋਹੜਾਂ ਹੇਠ ਬਜ਼ੁਰਗ-ਨੌਜਵਾਨ ਇਨ੍ਹਾਂ ਪਾਸੋਂ ਹੀਰ, ਮਿਰਜਾ, ਸੱਸੀ ਆਦਿ ਸੁਣ ਕੇ ਵਾਹ-ਵਾਹ ਕਰ ਉੱਠਦੇ।

ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ੍ਰੀ ਅੰਮ੍ਰਿਤਸਰ ਦਾਖ਼ਲਾ ਲੈਣਾ ਵੀ ਅਜੀਬ ਵਰਤਾਰੇ ਨਾਲੋਂ ਘੱਟ ਨਹੀਂ ਸੀ। ਕਿਸੇ ਨੇਕ ਪੁਰਸ਼ ਨੇ ਇਨ੍ਹਾਂ ਨੂੰ ਸਲਾਹ ਦਿੱਤੀ ਕਿ ਤੇਰੇ ਪਾਸ ਮਿੱਠੀ ਤਰਾਸ਼ੀ ਹੋਈ ਅਵਾਜ਼ ਹੈ ਜੇਕਰ ਤੂੰ ਸੁਰਤਾਲ ਦਾ ਗਿਆਨ ਰਾਗ ਵਿੱਦਿਆ ਦੇ ਮਾਹਰਾਂ ਪਾਸੋਂ ਪ੍ਰਾਪਤ ਕਰ ਲਵੇ ਤਾਂ ਇਹ ਸੋਨੇ 'ਤੇ ਸੁਹਾਗਾ ਹੋਵੇਗਾ। ਇਨ੍ਹਾਂ ਦੇ ਮਨ ਵਿਚ ਗਾਉਣ ਦੀ ਤਾਂ ਪਹਿਲਾਂ ਹੀ ਹੁਭ ਸੀ ਪਰ ਇਨ੍ਹਾਂ ਦੇ ਪਿਤਾ ਖੇਤੀ ਦੇ ਕੰਮ ਨਾਲੋਂ ਇਸ ਨੂੰ ਨਖਿੱਧ ਕੰਮ ਸਮਝਦੇ ਸਨ। ਖ਼ੈਰ! ਇਨ੍ਹਾਂ ਨੇ ਕਿਸੇ ਦੇ ਰਾਹੀਂ ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ੍ਰੀ ਅੰਮ੍ਰਿਤਸਰ ਦਾਖ਼ਲ ਹੋਣ ਲਈ ਦਰਖ਼ਾਸਤ ਭੇਜ ਦਿੱਤੀ। ਇਨ੍ਹਾਂ ਨੂੰ ਸੱਦਾ ਵੀ ਪ੍ਰਾਪਤ ਹੋ ਗਿਆ ਪਰ ਕੁਝ ਦਿਨ ਸ਼ਰੀਕਾਂ ਨੇ ਦੱਬੀ ਰੱਖਿਆ। ਗੁਰਮਤਿ ਸੰਗੀਤ ਦੀ ਸੂਝ-ਸਮਝ ਪ੍ਰਾਪਤ ਕਰਨ 'ਚ ਇਨ੍ਹਾਂ ਦੀ ਸਤਿਕਾਰਤ ਮਾਤਾ ਨੇ ਵਿਸ਼ੇਸ਼ ਰੁਚੀ ਦਿਖਾਈ। ਉਨ੍ਹਾਂ ਨੇ ਆਪਣੀ ਸੋਨੇ ਦੀ ਛਾਪ ਭਾਈ ਨਿਰਮਲ ਸਿੰਘ ਨੂੰ ਦਿੱਤੀ ਤੇ ਕਿਹਾ ਕਿ ਦੂਸਰੇ ਪਿੰਡ ਵੇਚ ਕੇ ਦਾਖ਼ਲਾ ਲੈਣ ਵਾਸਤੇ ਕੱਪੜਿਆਂ, ਆਉਣ ਜਾਣ ਆਦਿ ਦਾ ਖ਼ਰਚਾ ਕਰ ਲੈ ਪਰ ਪਿਤਾ ਤੋਂ ਚੋਰੀ। ਤੇਜਾ ਸਿੰਘ

ਸਮੁੰਦਰੀ ਹਾਲ 'ਚ ਦਾਖ਼ਲੇ ਵਾਸਤੇ ਪ੍ਰੀਖਿਆ ਲਈ ਜਾ ਰਹੀ ਸੀ। ਇਹ ਵੀ ਫ਼ਾਂਟਾਂ ਵਾਲਾ ਪਜ਼ਾਮਾ ਪਾਈ, ਸਿਰ 'ਤੇ ਸਾਫ਼ਾ ਬੰਨ ਕੇ ਹਾਜ਼ਰ ਹੋ ਗਏ। ਪ੍ਰੀਖਿਆ ਲੈਣ ਵਾਲਿਆਂ ਵਿਚ ਸਨ, ਜਥੇਦਾਰ ਗੁਰਚਰਨ ਸਿੰਘ ਟੌਹੜਾ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਗੁਰਬਖ਼ਸ਼ ਸਿੰਘ ਮੈਂਬਰ, ਧਰਮ ਪ੍ਰਚਾਰ ਕਮੇਟੀ, ਪ੍ਰਿੰ. ਹਰਿਭਜਨ ਸਿੰਘ, ਸ਼ਹੀਦ ਸਿੱਖ ਮਿਸ਼ਨਰੀ ਕਾਲਜ ਤੇ ਪ੍ਰੋ. ਅਵਤਾਰ ਸਿੰਘ ਨਾਜ਼ ਸੰਗੀਤ ਉਸਤਾਦ। ਇਨ੍ਹਾਂ ਨੂੰ ਪੁੱਛਿਆ ਗਿਆ ਕਿ ਕੋਈ ਸ਼ਬਦ ਆਉਂਦਾ ਹੈ, ਤਾਂ ਇਨ੍ਹਾਂ ਨੇ ਹਾਂ ਕਰ ਦਿੱਤੀ। ਹਾਲਾਂ ਕਿ ਉਸ ਸਮੇਂ ਇਨ੍ਹਾਂ ਨੂੰ ਸ਼ਬਦ ਤੇ ਗੀਤ ਦੇ ਅੰਤਰ ਦਾ ਅਨੁਭਵ ਨਹੀਂ ਸੀ। ਇਨ੍ਹਾਂ ਨੇ ਨਰਿੰਦਰ ਬੀਬਾ ਦਾ ਧਾਰਮਿਕ ਗੀਤ ਗਾ ਕੇ ਸੁਣਾਇਆ:-

*ਕਲਗੀਧਰ ਪੰਥ ਪਿਆਰੇ ਦਾ, ਇਕ ਹੁਕਮ ਵਜਾ ਕੇ ਤੁਰ ਚਲਿਆ,*
*ਚਮਕੌਰ ਗੜੀ ਦੀਆਂ ਕੰਧਾਂ ਨੂੰ ਸੋਚਾਂ ਵਿਚ ਪਾ ਕੇ ਤੁਰ ਚਲਿਆ।*

ਦੂਸਰਾ ਗੀਤ ਜਿਸ ਨੂੰ ਵੀ ਇਹ ਸ਼ਬਦ ਹੀ ਸਮਝਦੇ ਸਨ, ਇਨ੍ਹਾਂ ਕੰਨ 'ਤੇ ਹੱਥ ਰੱਖ ਕੇ ਸੁਣਾਇਆ:-

*ਚੰਨ ਮਾਤਾ ਗੁਜਰੀ ਦਾ ਸੁੱਤਾ ਕੰਢਿਆਂ ਦੀ ਸੇਜ ਵਿਛਾਈ।*

ਪਾਰਖੂ ਸ਼ਖ਼ਸੀਅਤਾਂ ਨੇ ਪਹਿਚਾਣ ਲਿਆ ਕੇ ਜੇਕਰ ਇਸ ਨੌਜੁਆਨ ਦੇ ਗਾਉਣ ਦੇ ਸ਼ੌਂਕ ਤੇ ਕੁਦਰਤੀ ਅਵਾਜ਼ ਨੂੰ ਤਰਾਸ਼ਿਆ ਜਾਵੇ ਤਾਂ ਇਕ ਨਵੇਕਲੀ ਸ਼ਖ਼ਸੀਅਤ ਦੀ ਘਾੜਤ ਘੜੀ ਜਾ ਸਕਦੀ ਹੈ। ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੇ ਉਸਤਾਦਾਂ ਦੀ ਮਾਰ, ਭਾਈ ਨਿਰਮਲ ਸਿੰਘ ਦੀ ਜਿਗਿਆਸਾ, ਮਿਹਨਤ, ਲਗਨ ਤੇ ਸਿਰੜ ਨੇ ਇਕ ਵਾਗੀ ਮੁੰਡੇ ਨੂੰ ਸਿਰਤਾਜ ਰਾਗੀ ਹੋਣ ਦਾ ਮਾਣ-ਸਤਿਕਾਰ ਦਿਵਾਇਆ।

ਗੁਰਮਤਿ ਸੰਗੀਤ ਦੀ ਸੂਝ-ਸਮਝ ਤੇ ਸਿੱਖਿਆ ਪ੍ਰਾਪਤ ਕਰ ਭਾਈ ਨਿਰਮਲ ਸਿੰਘ ਦੀ ਪਹਿਲੀ ਨਿਯੁਕਤੀ ਬਤੌਰ ਰਾਗੀ ਗੁਰਦੁਆਰਾ ਬੰਗਲਾ ਸਾਹਿਬ ਰੋਹਤਕ, ਹਰਿਆਣਾ ਵਿਖੇ ਹੋਈ ਅਤੇ ੧੯੭੮ ਈ. 'ਚ ਕੁਝ ਮਹੀਨੇ ਇਨ੍ਹਾਂ ਨੇ ਦਿੱਲੀ ਟਰਾਂਸਪੋਰਟ ਕਾਰਪੋਰੇਸ਼ਨ 'ਚ ਕੰਡਕਟਰ ਦੀ ਡਿਊਟੀ ਵੀ ਕੀਤੀ। ਇਸ ਸਮੇਂ ਹੀ ਇਨ੍ਹਾਂ ਦੀ ਪਹਿਲੀ ਰਚਨਾ ਕਿਸਾਨੀ ਦੀ ਮੰਦਹਾਲੀ ਬਾਰੇ ਲਿਖੀ ਜੋ 'ਨਵ ਭਾਰਤ ਟਾਈਮਜ਼' ਦਿੱਲੀ 'ਚ ਪ੍ਰਕਾਸ਼ਿਤ ਹੋਈ। ਕੁਝ ਸਮੇਂ ਬਾਅਦ ਹੀ ਗੁਰਮਤਿ ਸੰਗੀਤ ਦਾ ਸਿਖਿਆਰਥੀ, ਗੁਰਮਤਿ ਸੰਗੀਤ ਅਧਿਆਪਕ ਬਣ ਰਿਸ਼ੀਕੇਸ਼ ਵਿਖੇ ਕਾਰਜਸ਼ੀਲ ਹੋਇਆ। ਸ਼ਹੀਦ ਸਿੱਖ ਮਿਸ਼ਨਰੀ ਕਾਲਜ ਬੁੱਢਾ ਜੋਹੜ, ਰਾਜਸਥਾਨ ਵਿਖੇ ਵੀ ਇਨ੍ਹਾਂ ਨੇ ਦੋ ਸਾਲ ਗੁਰਮਤਿ ਸੰਗੀਤ ਦੀ ਤਾਲੀਮ ਵਿਦਿਆਰਥੀਆਂ ਨੂੰ ਦਿੱਤੀ।

੧੯੭੯ ਈ. 'ਚ ਭਾਈ ਨਿਰਮਲ ਸਿੰਘ ਦੀ ਚਿਰਕੋਣੀ ਰੀਝ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ 'ਚ ਭਾਈ ਗੁਰਮੇਜ ਸਿੰਘ ਜੀ ਹਜ਼ੂਰੀ ਰਾਗੀ ਨਾਲ ਸਹਾਇਕ ਰਾਗੀ ਵਜੋਂ ਹਾਜ਼ਰ ਹੋ ਪੂਰੀ ਹੋਈ। ੧੯੮੫ ਈ. ਤੀਕ ਭਾਈ ਗੁਰਮੇਜ ਸਿੰਘ ਨਾਲ

ਸਹਾਇਕ ਰਾਗੀ ਵਜੋਂ ਸੇਵਾ ਨਿਭਾ ਇਨ੍ਹਾਂ ਨੇ ੧੯੮੬ ਈ. 'ਚ ਆਪਣਾ ਰਾਗੀ ਜਥਾ ਬਣਾ ਲਿਆ।

੧੯੮੪ ਈ. 'ਚ ਵਾਪਰੇ ਦੁਖਦਾਈ ਘੱਲੂਘਾਰੇ ਦਾ ਦਰਦ ਇਨ੍ਹਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ 'ਚ ਹੰਢਾਇਆ, ਜਿਸ ਨੂੰ ਇਹ ਕਦੇ ਭੁਲਾ ਨਹੀਂ ਸਕਦੇ। ਬਹੁਤ ਲੰਬੇ ਸਮੇਂ ਤੋਂ ਭਾਈ ਦਰਸ਼ਨ ਸਿੰਘ ਸਹਾਇਕ ਰਾਗੀ ਤੇ ਭਾਈ ਕਰਤਾਰ ਸਿੰਘ ਤਬਲੇ 'ਤੇ ਇਨ੍ਹਾਂ ਨਾਲ ਸੰਗਤ ਕਰ ਰਹੇ ਹਨ। ਭਾਈ ਨਿਰਮਲ ਸਿੰਘ ਦਾ ਮੰਨਣਾ ਹੈ ਕਿ ਸ੍ਰੀ ਗੁਰੂ ਰਾਮਦਾਸ ਜੀ ਦੇ ਦਰਬਾਰ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਹੋ ਵਿਚਰਨਾ ਤੇ ਜੀਵਨ ਜੀਉਣਾ, ਸਭ ਤੋਂ ਸਤਿਕਾਰਮਈ ਤੇ ਮਾਣਯੋਗ ਹੈ ਪਰ ਸੰਸਾਰ ਵਿਚ ਵਿਚਰਦਿਆਂ ਇਹ ਮਾਰਗ ਇੰਨਾ ਆਸਾਨ ਤੇ ਸੁਖਾਲਾ ਵੀ ਨਹੀਂ, ਸਗੋਂ ਬਿਖਮ-ਬਿਖੜਾ ਤੇ ਮੁਸ਼ਕਲਾਂ ਭਰਪੂਰ ਵੀ ਹੈ। ਸੰਸਾਰ 'ਚ ਧਾਰਮਿਕ ਹੋ ਵਿਚਰਨਾ ਆਸਾਨ ਹੈ ਪਰ ਸੰਸਾਰਿਕ ਰੰਗ-ਤਮਾਸ਼ਿਆਂ, ਸੁਖ-ਸਹੂਲਤਾਂ ਦਾ ਤਿਆਗ ਕਰਨਾ ਪੈਂਦਾ ਹੈ। ਧਾਰਮਿਕ ਵਿਅਕਤੀ ਵਾਸਤੇ, ਨੇਮ-ਬੱਧ, ਅਨੁਸ਼ਾਸਨ-ਮਈ, ਧਰਮੀ ਜੀਵਨ ਜੀਉਣਾ ਆਸਾਨ ਹੈ ਪਰ ਲੋਕਾਈ ਦੀਆਂ ਨਜ਼ਰਾਂ 'ਚ ਅਜਿਹਾ ਰਹਿਣਾ ਬਹੁਤ ਬਿਖ਼ੜਾ ਹੈ। ਭਾਈ ਨਿਰਮਲ ਸਿੰਘ ਖ਼ਾਲਸਾ ਨੂੰ ੧੯੮੭ ਈ. 'ਚ ਸਰਕਾਰ ਵੱਲੋਂ ਕੀਤੇ ਗਏ ਉਪਰੇਸ਼ਨ ਬਲੈਕ ਥੰਡਰ 'ਚ ਪੁਲਿਸ ਤਸ਼ੱਦਦ ਦਾ ਵੀ ਕਾਫ਼ੀ ਸਾਹਮਣਾ ਕਰਨਾ ਪਿਆ।

ਭਾਈ ਨਿਰਮਲ ਸਿੰਘ ਗੁਰਬਾਣੀ ਨੂੰ ਨਿਰਧਾਰਿਤ ਰਾਗਾਂ 'ਚ ਗਾਉਣ ਦੀ ਮੁਹਾਰਤ ਰੱਖਦੇ ਸਨ। ਇਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ੩੧ ਰਾਗਾਂ 'ਚ ਸ਼ਬਦ ਗਾਇਨ ਕਰ ਕੇ ਪੁਰਾਤਨ ਕੀਰਤਨ ਸ਼ੈਲੀ ਨੂੰ ਬਹਾਲ ਕੀਤਾ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਵਜੋਂ ਕੀਰਤਨ ਸੇਵਾ ਕਰਦਿਆਂ ਇਨ੍ਹਾਂ ਨੇ ਪੰਜਾਂ ਤਖ਼ਤਾਂ, ਦੇਸ਼-ਵਿਦੇਸ਼ 'ਚ ਸਥਿਤ ਬਹੁਤ ਸਾਰੇ ਇਤਿਹਾਸਿਕ ਗੁਰਦੁਆਰਿਆਂ, ਕੀਰਤਨ ਦਰਬਾਰਾਂ, ਪ੍ਰਸਿੱਧ ਸਟੇਜਾਂ 'ਤੇ ਕੀਰਤਨ ਰਾਹੀਂ ਹਾਜ਼ਰੀ ਭਰ ਕੇ ਨਾਮਣਾ ਖੱਟਿਆ।

ਗੁਰਬਾਣੀ ਨੂੰ ਪੁਰਾਤਨ ਰੀਤਾਂ ਅਨੁਸਾਰ ਤੰਤੀ ਸਾਜ਼ਾਂ ਨਾਲ ਗਾ ਕੇ ਇਹ ਰੂਹਾਨੀ ਅਨੁਭਵ ਮਹਿਸੂਸ ਕਰਦੇ ਸਨ। ਭਾਈ ਨਿਰਮਲ ਸਿੰਘ ਗੁਰਮਤਿ ਸੰਗੀਤ ਦੇ ਮੁੱਢਲੇ ਸਾਜ਼-ਰਬਾਬ, ਤਾਊਸ, ਦਿਲਰੁਬਾ, ਅਸਰਾਜ, ਵਚਿੱਤਰ-ਵੀਣਾ, ਸਰੋਦ ਤੇ ਤਾਨਪੁਰਾ ਆਦਿ ਨੂੰ ਗੁਰਮਤਿ ਸੰਗੀਤ ਲਈ ਉੱਤਮ ਮੰਨਦੇ ਹਨ। ਭਾਈ ਸਾਹਿਬ ਦੇ ਦੱਸਣ ਅਨੁਸਾਰ ਪੜਤਾਲ ਗਾਇਕੀ, ਧਰੁਪਦ ਗਾਇਕੀ, ਖਿਆਲ ਗਾਇਕੀ, ਪੁਰਾਤਨ ਬੰਦਸ਼ਾਂ, ਰੀਤਾਂ ਨੂੰ ਵੱਖ-ਵੱਖ ਤਾਲਾਂ ਜਿਵੇਂ ਚਾਰਤਾਲ, ਚਪਤਾਲ, ਆਡਾ ਚਾਰ ਤਾਲ, ਸੂਲ ਤਾਲ, ਛੋਟਾ ਤੀਨਤਾਲ, ਇਕਤਾਲ, ਫ਼ਰੋਦਸਤ, ਰੂਪਕ, ਦੀਪ ਚੰਦੀ, ਦਾਦਰਾਂ, ਕਹਿਰਵਾਂ ਆਦਿ 'ਚ ਗਾਉਣ ਦਾ ਆਪਣਾ ਹੀ ਅਨੰਦ ਹੈ। ਭਾਰਤੀ ਸੰਗੀਤ ਪਰੰਪਰਾ ਨਾਲ ਸੰਬੰਧਿਤ ਮਾਲ ਕੌਂਸ਼, ਚੰਦਰ ਕੌਂਸ਼, ਬਗੇਸ਼ਵਰੀ, ਪਹਾੜੀ, ਪੀਲੂ, ਅਹੀਰ ਭੈਰਵੀ

ਪਟਦੀਪ, ਕਿਰਵਾਨੀ, ਮਾਰਵਾ, ਭੈਰਵੀ ਆਦਿ ਰਾਗਾਂ 'ਚ ਵੀ ਗਾਉਣਾ ਉਨ੍ਹਾਂ ਦੇ ਮਨ ਨੂੰ ਭਾਉਂਦਾ ਸੀ।

ਭਾਰਤ ਭਰ ਦੀਆਂ ਪ੍ਰਸਿੱਧ ਰੀਕਾਰਡਿੰਗ ਕੰਪਨੀਆਂ ਟੀ-ਸੀਰੀਜ਼, ਮਿਊਜ਼ਿਕ ਟੂਡੇ, ਟਿਪਸ, ਫਾਈਨਟੱਚ, ਮਿਊਜ਼ਿਕ ਮੈਮੋਰੀਜ਼ ਆਦਿ ਨੇ ੫੦ ਤੋਂ ਵਧੇਰੇ ਰੀਕਾਰਡ, ਟੇਪਾਂ, ਸੀਡੀਜ਼, ਡੀ.ਵੀ.ਡੀ, ਵੀਡੀਉ ਆਦਿ ਰਾਹੀਂ ਭਾਈ ਨਿਰਮਲ ਸਿੰਘ ਦੀ ਕੀਰਤਨ ਸ਼ੈਲੀ ਨੂੰ ਸੰਭਾਲਣ ਦਾ ਯਤਨ ਕੀਤਾ।

ਵੱਖ-ਵੱਖ ਰਾਗਾਂ 'ਚ ਹਜ਼ਾਰਾਂ ਸ਼ਬਦ ਗਾਇਨ ਕਰ ਚੁੱਕੇ ਭਾਈ ਸਾਹਿਬ ਨੇ ਮਿੱਠੀ ਸੁਰੀਲੀ ਆਵਾਜ਼ 'ਚ ਸ੍ਰੀ ਗੁਰੂ ਅਰਜਨ ਦੇਵ ਦੀ ਪਾਵਨ ਰਚਨਾ ਸੁਖਮਨੀ ਸਾਹਿਬ ਨੂੰ ਗਾਉੜੀ ਰਾਗ 'ਚ ਗਾਇਨ ਕੀਤਾ। ਜਿਸ ਨੂੰ ਸਰੋਤਿਆਂ ਨੇ ਬੇਹੱਦ ਸਲਾਹਿਆ। ਹਜ਼ਾਰਾਂ ਗੁਰਮਤਿ ਸੰਗੀਤ ਤੇ ਸੂਫ਼ੀ ਗਾਇਕੀ ਦੇ ਪ੍ਰੇਮੀਆਂ ਦੀ ਰੀਝ ਨੂੰ ਪੂਰਾ ਕਰਨ ਵਾਸਤੇ ਇਨ੍ਹਾਂ ਨੇ ਭਗਤ ਸ਼ੇਖ਼ ਫ਼ਰੀਦ ਜੀ ਦੇ ਸਲੋਕਾਂ ਨੂੰ ਸੂਫੀਆਨਾ ਅੰਦਾਜ਼ 'ਚ ਗਾਇਆ। ਭਾਈ ਸੁਰਜਨ ਸਿੰਘ ਜੀ ਵੱਲੋਂ ਗਾਇਨ ਕੀਤੀ ਗਈ ਆਸਾ ਦੀ ਵਾਰ ਤੋਂ ਬਾਅਦ ਭਾਈ ਨਿਰਮਲ ਸਿੰਘ ਜੀ ਖ਼ਾਲਸਾ ਦੀ ਗਾਇਨ ਕੀਤੀ ਆਸਾ ਦੀ ਵਾਰ ਨੂੰ ਗੁਰਬਾਣੀ ਪ੍ਰੇਮੀਆਂ ਨੇ ਇਤਨਾ ਪਸੰਦ ਕੀਤਾ ਹੈ ਕਿ ਹੁਣ ਤੀਕ ੬੦ ਲੱਖ ਸੀ.ਡੀਜ਼ ਵਿਕ ਚੁੱਕੀਆਂ ਹਨ।

ਭਾਈ ਨਿਰਮਲ ਸਿੰਘ ਦੀ ਸ਼ਖ਼ਸੀਅਤ ਬਹੁਭਾਂਤੀ ਸੀ ਜਿਸ ਨੂੰ ਸਮਝਣਾ ਇਤਨਾ ਆਸਾਨ ਨਹੀਂ ਸੀ। ਉਹ ਇੱਕੋ ਹੀ ਸਮੇਂ ਵਿਸ਼ਵ ਪ੍ਰਸਿੱਧ ਗੁਰੂ-ਘਰ ਦੇ ਕੀਰਤਨੀਏ, ਗੁਰਮਤਿ ਸੰਗੀਤ ਅਚਾਰੀਆ, ਦੂਰ-ਦ੍ਰਿਸ਼ਟੀ ਰੱਖਣ ਵਾਲੇ ਲੇਖਕ, ਦੁਨੀਆ ਦੇਖਣ-ਮਾਨਣ ਦੇ ਚਾਹਵਾਨ, ਯਾਰਾਂ ਦੇ ਯਾਰ ਸਨ। ਇਨ੍ਹਾਂ ਦੇ ਪ੍ਰਸ਼ੰਸਕਾਂ, ਚਾਹੁਣ ਵਾਲਿਆਂ, ਸ਼ੁਭਚਿੰਤਕਾਂ, ਦੋਸਤਾਂ, ਮਿੱਤਰਾਂ ਦਾ ਘੇਰਾ ਬਹੁਤ ਵਧੀਕ ਤੇ ਵਿਸ਼ਾਲ ਸੀ। ਮੇਰੇ ਵਰਗੇ ਨਿਮਾਣਿਆਂ ਤੋਂ ਲੈ ਕੇ ਸਮਾਜਿਕ, ਧਾਰਮਿਕ, ਰਾਜਨੀਤਿਕ, ਪ੍ਰਸ਼ਾਸਨਿਕ ਉੱਚ ਪਦਵੀਆਂ ਤੇ ਅਹੁਦਿਆਂ 'ਤੇ ਬਿਰਾਜਮਾਨ ਸ਼ਖ਼ਸੀਅਤਾਂ ਨਾਲ ਇਨ੍ਹਾਂ ਦੀ ਵਿਚਾਰਾਂ, ਖਾਣ-ਪੀਣ, ਚੱਲਣ-ਫਿਰਨ, ਘੁੰਮਣ ਦੀ ਸਾਂਝ ਬਹੁਤ ਪੁਰਾਣੀ ਸੀ। ਕੀਰਤਨ ਖੇਤਰ 'ਚ ਨਵੇਂ ਕੀਰਤੀਮਾਨ ਸਥਾਪਿਤ ਕਰਨ ਕਾਰਨ ਇਨ੍ਹਾਂ ਦੀ ਪਹੁੰਚ ਤੇ ਸੁਣਵਾਈ ਦੇਸ਼-ਵਿਦੇਸ਼ 'ਚ ਉੱਚ ਅਧਿਕਾਰੀਆਂ ਤੇ ਪਦਵੀ ਤੀਕ ਸਹਿਜ ਸੁਭਾਅ ਸੀ।

ਵਿਸ਼ਵ ਪ੍ਰਸਿੱਧ ਗ਼ਜ਼ਲ ਗਾਇਕ ਗ਼ੁਲਾਮ ਅਲੀ ਖਾਂ ਸਾਹਿਬ ਨੂੰ ਭਾਈ ਨਿਰਮਲ ਸਿੰਘ ਨੇ ਉਸਤਾਦ ਧਾਰਨ ਕੀਤਾ। ਸੰਗੀਤਕ ਸਾਂਝ ਕਾਰਨ ਇਹ ਰਿਸ਼ਤਾ ਉਸਤਾਦ-ਸ਼ਗਿਰਦ ਦਾ ਹੈ ਪਰ ਇਨ੍ਹਾਂ 'ਚ ਗੂੜੀ ਆੜੀ ਤੇ ਯਾਰੀ ਵੀ ਸੀ।

ਭਾਈ ਨਿਰਮਲ ਸਿੰਘ 'ਚ ਘੁੰਮਣ-ਫਿਰਨ, ਵੱਖ-ਵੱਖ ਧਰਮਾਂ, ਜਾਤਾਂ, ਸੱਭਿਆਚਾਰਾਂ ਦੇ ਲੋਕਾਂ ਨੂੰ ਮਿਲਣ ਦੀ ਪ੍ਰਬਲ ਰੀਝ ਸੀ, ਜਿਸ ਸਦਕਾ ਇਨ੍ਹਾਂ ਨੂੰ

ਭਾਰਤ ਭਰ ਦੇ ਭ੍ਰਮਣ ਤੋਂ ਇਲਾਵਾ ਦੁਨੀਆ ਦੇ ੭੧ ਦੇਸ਼ਾਂ 'ਚ ਬਾਰ-ਬਾਰ ਜਾਣ-ਆਉਣ ਦਾ ਮੌਕਾ ਪ੍ਰਾਪਤ ਹੋਇਆ। ਇਨ੍ਹਾਂ ਸਫਰਾਂ ਦੀ ਕਹਾਣੀ, ਇਨ੍ਹਾਂ ਦੇ ਵਿਸ਼ਾਲ ਡਰਾਇੰਗ ਰੂਮ 'ਚ ਸਜਾਏ ਹੋਏ ਸਰਟੀਫਿਕੇਟਾਂ, ਸਨਮਾਨ-ਚਿੰਨ੍ਹਾਂ, ਤਸ਼ਤਰੀਆਂ, ਟੇਪਾਂ, ਸੀ. ਡੀ. ਆਦਿ ਤੋਂ ਪ੍ਰਤੱਖ ਪੜ੍ਹੀ ਜਾ ਸਕਦੀ ਹੈ।

ਭਾਰਤ ਦੇ ਸਤਿਕਾਰਤ ਸਨਮਾਨ 'ਪਦਮ ਸ੍ਰੀ' ਦੀ ਪ੍ਰਾਪਤੀ ਕਰ ਵੀ ਵਿਸ਼ਵ ਦੇ ਇਕਲੌਤੇ ਗੁਰੂ-ਘਰ ਦੇ ਕੀਰਤਨੀਏ ਭਾਈ ਨਿਰਮਲ ਸਿੰਘ ਜੀ ਦਾ ਕਹਿਣਾ ਸੀ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਗੁਰੂ ਰਾਮਦਾਸ ਦੇ ਪਾਵਨ ਦਰਬਾਰ ਤੋਂ ਹੋਈਆਂ ਪ੍ਰਾਪਤੀਆਂ ਤੇ ਸੰਗਤਾਂ ਵੱਲੋਂ ਮਿਲੇ ਪਿਆਰ-ਅਸੀਸਾਂ ਦੇ ਸਨਮੁਖ ਸੰਸਾਰਿਕ ਸਨਮਾਨ ਤੁੱਛ ਹਨ। ਉਨ੍ਹਾਂ ਦਾ ਕਹਿਣਾ ਸੀ ਕਿ ਮੈਂ ਜੋ ਕੁਝ ਵੀ ਹਾਂ ਸਭ ਸ਼ਬਦ ਗੁਰੂ ਦੀ ਕਮਾਈ ਤੇ ਗੁਰਬਾਣੀ ਨੂੰ ਸਮਰਪਿਤ ਹੋਣ ਦੀ ਪ੍ਰਤੱਖ ਕਰਾਮਾਤ ਹੈ। ਭਾਈ ਨਿਰਮਲ ਸਿੰਘ ਖ਼ਾਲਸਾ ਦਾ ਮੰਨਣਾ ਸੀ ਕਿ ਮੰਡ ਖੇਤਰ ਦੇ ਬੇਲਿਆਂ-ਬਰੇਤਿਆਂ ਤੇ ਦਲਦਲੀ ਛੰਭਾਂ ਤੋਂ ਭਾਰਤ ਦੇ ਰਾਸ਼ਟਰਪਤੀ ਭਵਨ, ਪ੍ਰਧਾਨ-ਮੰਤਰੀ ਨਿਵਾਸ, ਕੈਨੇਡਾ ਦੀ ਪਾਰਲੀਮੈਂਟ ਤੀਕ ਦਾ ਬਿਖਮ-ਬਿਖੜਾ ਤੇ ਲੰਮੇਰਾ ਸਫ਼ਰ, ਸ਼ਬਦ ਗੁਰੂ ਦੇ ਆਸਰੇ, ਸੁਰਤਾਲ ਦੀ ਮੁਹਾਰਤ ਸਦਕਾ ਸਹਿਜ-ਸੁਖਾਵਾਂ ਤੇ ਸੁਹਾਵਣਾ ਹੋ ਨਿਬੜਿਆ।

ਭਾਈ ਨਿਰਮਲ ਸਿੰਘ ਸੁਭਾਅ ਦਾ ਖੁੱਲ੍ਹਾ, ਬੇਬਾਕ, ਪਰ ਸਿੱਖੀ ਸਿਦਕ ਭਰੋਸਾ ਤੇ ਦਰਦ ਰੱਖਣ ਵਾਲਾ ਸੀ। ਇਟਲੀ ਦੇ ਏਅਰਪੋਰਟ 'ਤੇ ਜੇਕਰ ਸਿੱਖਾਂ ਦੀ ਦਸਤਾਰ ਉਤਾਰ ਕੇ ਚੈੱਕ ਕਰਨ ਦੀ ਸ਼ਰਮਨਾਕ ਸਮੱਸਿਆ ਦਾ ਸਾਹਮਣਾ ਕਰਨਾ ਪਿਆ ਤਾਂ ਇਨ੍ਹਾਂ ਨੇ ਛੁਪਾਇਆ ਨਹੀਂ ਸਗੋਂ ਸਭ ਤੋਂ ਪਹਿਲੇ ਸਿੱਖੀ ਦੀ ਸ਼ਾਨ ਦਸਤਾਰ ਦੇ ਸਤਿਕਾਰ ਤੇ ਸਵੈਮਾਣ ਦੀ ਬਹਾਲੀ ਵਾਸਤੇ ਭਾਰਤ ਸਰਕਾਰ ਵੱਲੋਂ ਇਨ੍ਹਾਂ ਨੂੰ ਪ੍ਰਦਾਨ ਕੀਤੇ ਵਕਾਰੀ ਸਨਮਾਨ 'ਪਦਮ ਸ੍ਰੀ' ਵਾਪਸ ਕਰਨ ਦਾ ਫੈਸਲਾ ਕਰ ਲਿਆ ਸੀ। ਇਨ੍ਹਾਂ ਦੀ ਪਹਿਲ ਸਦਕਾ ਹੀ ਇਹ ਮਸਲਾ ਦੇਸ਼ ਦੁਨੀਆ ਵਿਚ ਭਖਿਆ ਤੇ ਅੰਤ ਨੂੰ ਹੱਲ ਹੋ ਗਿਆ।

ਗੁਰਬਾਣੀ ਗਾਇਨ ਤੋਂ ਇਲਾਵਾ ਭਾਈ ਨਿਰਮਲ ਸਿੰਘ ਨੂੰ ਲਿਖਣ ਕਲਾ 'ਚ ਵੀ ਮੁਹਾਰਤ ਸੀ। ਗ਼ਰੀਬੀ-ਗੁਰਬਤ ਨਾਲ ਸੰਘਰਸ਼ ਕਰਦਿਆਂ ਭਾਈ ਸਾਹਿਬ ਨੇ ਜੀਵਨ ਦੀ ਤਲਖ ਸਚਾਈਆਂ ਨੂੰ ਸ਼ਬਦੀ ਮਾਲਾ 'ਚ ਪਰੋਣਾ ਸ਼ੁਰੂ ਕੀਤਾ। ਉਨ੍ਹਾਂ ਦੀ ਪਹਿਲੀ ਰਚਨਾ 'ਨਵਭਾਰਤ ਟਾਈਮਜ਼', ਨਵੀਂ ਦਿੱਲੀ 'ਚ ਕਿਸਾਨੀ ਕੰਗਾਲੀਕਰਨ ਦੀ ਕਹਾਣੀ ਨੂੰ ਰੂਪਮਾਨ ਕਰਦੀ ਪ੍ਰਕਾਸ਼ਿਤ ਹੋਈ। ਰੋਜ਼ਾਨਾ 'ਅਜੀਤ' 'ਚ ਵੀ ਇਹ ਕਹਾਣੀਆਂ, ਲੇਖ, ਕਿਸਾਨ ਮਜ਼ਦੂਰ ਦੀ ਮੰਦਹਾਲੀ ਸੰਬੰਧੀ ਲਿਖਦੇ ਰਹੇ। ਤੀਆਂ ਦੇ ਗੀਤ, ਪਿਆਰ, ਗ਼ਰੀਬੀ, ਸ਼ਾਮ ਦੀ ਰੋਟੀ ਦਾ ਫ਼ਿਕਰ ਆਦਿ ਬਾਰੇ ਗੀਤ ਤੇ ਕਵਿਤਾਵਾਂ ਵੀ ਇਨ੍ਹਾਂ ਨੇ ਆਰੰਭਕ ਦੌਰ 'ਚ ਲਿਖੀਆਂ। ੧੯੯੦ ਈ. ਦੇ ਦਹਾਕੇ 'ਚ ਇਨ੍ਹਾਂ ਨੇ 'ਗੁਰਮਤਿ ਪ੍ਰਕਾਸ਼' 'ਚ ਨਿਰੰਤਰ ਲੇਖ ਲਿਖਣੇ ਸ਼ੁਰੂ ਕੀਤੇ। 'ਪੰਜਾਬੀ

ਟ੍ਰਿਬਿਊਨ' 'ਚ ਗੁਰਮਤਿ ਸੰਗੀਤ ਦੇ ਅਨਮੋਲ ਰਤਨ ਲੇਖ ਲੜੀ ਆਰੰਭ ਕਰ ਕੇ ਗੁਰਮਤਿ ਸੰਗੀਤ ਪ੍ਰੇਮੀਆਂ ਨੂੰ ਸਰਸ਼ਾਰ ਕੀਤਾ ਅਤੇ ਗੁਰਮਤਿ ਸੰਗੀਤ ਦੇ ਰਤਨ ਭਾਲ ਕੇ, ਸੇਵਾ-ਸੰਭਾਲ ਕਰ ਨਿਵੇਕਲੀ ਪਿਰਤ ਪਾਈ।

ਸ਼੍ਰੋਮਣੀ ਸਿੱਖ ਸੰਸਥਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਕੀਰਤਨ ਸਬ-ਕਮੇਟੀ ਦੇ ਮੈਂਬਰ, ਪੰਜਾਬ ਰਾਜ, ਭਾਸ਼ਾ ਵਿਭਾਗ, ਸਲਾਹਕਾਰ ਬੋਰਡ ਦੇ ਤਿੰਨ ਸਾਲਾਂ ਤੋਂ ਮੈਂਬਰ, ਪ੍ਰਸਾਰ ਭਾਰਤੀ ਆਲ ਇੰਡੀਆ ਰੇਡੀਓ ਦੇ ਮੈਂਬਰ ਅਤੇ ਸ਼੍ਰੋਮਣੀ ਗੁ. ਪ੍ਰ. ਕਮੇਟੀ ਦੇ ਰਾਗ ਰਤਨ ਗੁਰਮਤਿ ਸੰਗੀਤ ਪ੍ਰਤੀਯੋਗਤਾ ਰਿਆਲਟੀ ਸ਼ੋ ਦੇ ਸਤਿਕਾਰਤ ਕਮੇਟੀ ਮੈਂਬਰ ਵਜੋਂ ਭਾਈ ਨਿਰਮਲ ਸਿੰਘ ਨੇ ਸਲਾਹੁਣਯੋਗ ਭੂਮਿਕਾ ਨਿਭਾਈ। ਭਾਈ ਨਿਰਮਲ ਸਿੰਘ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ 'ਚ ਆਖਰੀ ਸਾਹਾਂ ਤੀਕ ਕੀਰਤਨ ਕਰਨਾ ਤੇ ਗੁਰਮਤਿ ਸੰਗੀਤ ਦੀ ਸੰਭਾਲ ਕਰਨੀ ਲੋਚਦੇ ਸਨ। ਉਨ੍ਹਾਂ ਦਾ ਕਹਿਣਾ ਸੀ ਕਿ ਸੰਗੀਤ ਸਮੱਸਤ ਮਾਨਵਤਾ ਦੀ ਸਾਂਝੀ ਭਾਸ਼ਾ ਹੈ ਤੇ ਗੁਰਮਤਿ ਸੰਗੀਤ ਦੇ ਮਾਧਿਅਮ ਰਾਹੀਂ ਪਰਵਰਦਗਾਰ ਨਾਲ ਵਾਰਤਾਲਾਪ ਹੋ ਸਕਦਾ ਹੈ।

ਭਾਈ ਨਿਰਮਲ ਸਿੰਘ ਬੇਸੁਰੇ ਰਾਗੀਆਂ, ਸਿੱਖ ਸਮਾਜ 'ਚ ਧਾਰਮਿਕ, ਸਮਾਜਿਕ, ਰਾਜਨੀਤਿਕ ਕਦਰਾਂ-ਕੀਮਤਾਂ 'ਚ ਆ ਰਹੀ ਗਿਰਾਵਟ, ਸਿੱਖ ਬੱਚਿਆਂ 'ਚ ਪਤਿਤਪੁਣੇ, ਨਸ਼ਿਆਂ ਦੀ ਬਿਮਾਰੀ ਤੋਂ ਡਾਢੇ ਪ੍ਰੇਸ਼ਾਨ ਤੇ ਚਿੰਤਤ ਸਨ। ਉਨ੍ਹਾਂ ਦਾ ਕਹਿਣਾ ਸੀ ਕਿ ਗੁਰੂ ਸਾਹਿਬਾਨ ਨੇ ਹਰ ਤਰ੍ਹਾਂ ਦੀ ਗ਼ੁਲਾਮੀ, ਨਾ-ਬਰਾਬਰੀ, ਜਾਤਾਂ-ਪਾਤਾਂ ਦੇ ਕੋਹੜ ਤੋਂ ਸੁਤੰਤਰ ਕਰ ਸਰਲ, ਸਾਦਾ, ਸਹਿਜਮਈ ਸਿੱਖੀ ਜੀਵਨ-ਜਾਚ ਸਿਖਾਈ ਪਰ ਅਸੀਂ ਆਪਣੇ ਗੌਰਵਮਈ ਵਿਰਸੇ ਵਿਰਾਸਤ, ਇਤਿਹਾਸਿਕ ਪਰੰਪਰਾਵਾਂ ਨੂੰ ਭੁਲਦੇ ਗ਼ੁਲਾਮ ਮਾਨਸਿਕਤਾ ਦਾ ਪ੍ਰਗਟਾਵਾ ਕਰ ਰਹੇ ਹਾਂ। ਅਖੌਤੀ ਧਾਰਮਿਕ ਲੋਕ, ਡੇਰੇਦਾਰ ਸਿੱਖੀ 'ਤੇ ਅਮਰ ਵੇਲ ਵਾਂਗ ਮਾਰੂ ਹਮਲਾ ਕਰ ਰਹੇ ਹਨ ਪਰ ਪਹਿਰੇਦਾਰ ਆਲਸੀ, ਸੁਸਤ, ਖ਼ੁਦਗਰਜ਼ ਤੇ ਲਾਲਚੀ ਹੋ ਕੇ ਸਿੱਖੀ ਦੇ ਸਦਾ-ਬਹਾਰ ਬੂਟੇ ਨੂੰ ਜੜ੍ਹਾਂ ਤੋਂ ਕਮਜ਼ੋਰ ਕਰ ਰਹੇ ਹਨ।

ਸਵੇਰੇ ਅੰਮ੍ਰਿਤ ਵੇਲੇ ਜਾਗ ਨਿਯਮਤ ਸੈਰ ਤੇ ਯੋਗਾ ਕਰਨ ਉਪਰੰਤ ਇਸ਼ਨਾਨ ਕਰਕੇ ਨਿੱਤਨੇਮ ਕਰਨਾ ਭਾਈ ਨਿਰਮਲ ਸਿੰਘ ਦਾ ਸੁਭਾਅ ਸੀ। ਰੋਜ਼ਾਨਾ ਪੜ੍ਹਨਾ ਤੇ ਕੁਝ ਨਾ ਕੁਝ ਲਿਖਣਾ, ਇਨ੍ਹਾਂ ਦੀ ਜੀਵਨ-ਸ਼ੈਲੀ ਬਣ ਚੁੱਕਾ ਸੀ। ਆਪਣੇ ਚਾਚਾ ਗੁਰਬਚਨ ਸਿੰਘ ਤੋਂ ਪ੍ਰਭਾਵਿਤ ਭਾਈ ਨਿਰਮਲ ਸਿੰਘ ਨੂੰ ਅਫ਼ਸੋਸ ਸੀ ਕਿ ਗੁਰਬਤ ਤੇ ਘਰ ਦੇ ਹਾਲਾਤਾਂ ਕਾਰਨ ਉਹ ਉਚੇਰੀ ਵਿੱਦਿਆ ਨਹੀਂ ਪ੍ਰਾਪਤ ਕਰ ਸਕੇ। ਰਾਗੀ ਸ਼੍ਰੇਣੀ 'ਚ ਪਸਰ ਰਹੀ ਈਰਖਾ, ਦਵੈਸ਼, ਖ਼ੁਦਗਰਜ਼ੀ, ਮਿਹਨਤ ਨਾ ਕਰਨੀ, ਕੱਚੀ ਬਾਣੀ ਤੇ ਧਾਰਨਾ ਦੀ ਪਰਵਿਰਤੀ ਤੋਂ ਡਾਢੇ ਪਰੇਸ਼ਾਨ ਸਨ। ਉਨ੍ਹਾਂ ਦਾ ਕਹਿਣਾ ਸੀ ਕਿ ਸਾਨੂੰ ਸਭ ਨੂੰ ਗੁਰਮਤਿ ਸੰਗੀਤ ਦੀ ਵਿਰਾਸਤੀ ਪੂੰਜੀ ਨੂੰ ਸੰਭਾਲਣਾ, ਗੁਰਬਾਣੀ, ਗੁਰਮਤਿ ਵਿਚਾਰਧਾਰਾ ਦੇ ਪ੍ਰਚਾਰ-ਪ੍ਰਸਾਰ ਵਾਸਤੇ ਇਕਸੁਰ ਹੋ, ਪਿਆਰ-ਮੁਹੱਬਤ ਦੇ ਧਾਰਨੀ

ਹੋਣ ਲਈ ਯਤਨਸ਼ੀਲ ਹੋਣਾ ਚਾਹੀਦਾ ਹੈ ਨਾ ਕਿ ਇਕ ਦੂਸਰੇ ਤੇ ਦੂਸ਼ਣਬਾਜੀ ਕਰ, ਬਾਤ ਦੇ ਬਤੰਗੜ੍ਹ ਬਣਾ ਦੂਸਰਿਆਂ ਦੀਆਂ ਕਮਜ਼ੋਰੀਆਂ-ਖਾਮੀਆਂ ਨੂੰ ਉਜਾਗਰ ਕਰ ਆਪੋ-ਆਪਣੀ ਹਉਮੈਂ ਨੂੰ ਪੱਠੇ ਨਹੀਂ ਪਾਉਣੇ ਚਾਹੀਦੇ।

ਗੁਰਮਤਿ ਸੰਗੀਤ ਨਾਲ ਸੰਬੰਧਿਤ ਹੋਣ ਵਾਲੇ ਕਈ ਸੈਮੀਨਾਰਾਂ 'ਚ ਭਾਈ ਨਿਰਮਲ ਸਿੰਘ ਖ਼ਾਲਸਾ ਨੇ ਖੋਜ-ਪੱਤਰ ਪੜ੍ਹ ਕੇ ਰਾਗੀ ਸ਼੍ਰੇਣੀ 'ਚ ਨਵੀਂ ਚੇਤਨਾ ਪੈਦਾ ਕੀਤੀ ।

ਸਾਡੀ ਸਭ ਦੀ ਬਦਨਸੀਬੀ ਅਤੇ ਬੇਵਸੀ ਹੈ ਕਿ ਅਸੀਂ ਕਰੋਨਾ ਮਹਾਂਮਾਰੀ ਦੇ ਕਾਰਨ ਸਭ ਘਰਾਂ ਵਿਚ ਤਾੜੇ ਹੋਏ ਹਾਂ। ਜਿਹੜੇ ਦੁਖ ਦੇ ਪਹਾੜ ਭਾਈ ਨਿਰਮਲ ਸਿੰਘ ਦੇ ਪਰਵਾਰ, ਰਿਸ਼ਤੇਦਾਰਾਂ 'ਤੇ ਟੁੱਟੇ ਹਨ, ਰੱਬ ਕਰੇ! ਕਿ ਸਾਡਾ ਸਭ ਦਾ ਉਸ ਤੋਂ ਬਚਾਅ ਹੋਵੇ। ਇਸ ਲਈ ਆਪਣੀ ਸਿਹਤਯਾਬੀ, ਆਪਣਿਆਂ ਦੀ ਸਿਹਤ ਲਈ ਤੇ ਸਮਾਜ ਅਤੇ ਮਨੁੱਖਤਾ ਦੀ ਸਿਹਤ ਵਾਸਤੇ ਆਓ, ਸਰਕਾਰੀ ਅਤੇ ਸਿਹਤ ਵਿਭਾਗ ਦੀਆਂ ਹਦਾਇਤਾਂ ਅਨੁਸਾਰ ਸੁਰੱਖਿਅਤ ਦੂਰੀ ਬਣਾ ਕੇ ਰੱਖੀਏ! ਬੇਵੱਸੀ ਦੇ ਇਸ ਆਲਮ ਵਿਚ ਅਸੀਂ ਸਾਰੇ ਬੇਵੱਸ ਹਾਂ। ਸਾਰੇ ਸਾਧਨ, ਸ਼ਕਤੀ ਅਤੇ ਲਗਾਓ ਹੋਣ ਕਰਕੇ ਵੀ ਅਸੀਂ ਆਪਣੇ ਚਾਹੁਣ ਵਾਲਿਆਂ ਦੀਆਂ ਅੰਤਿਮ ਰਸਮਾਂ ਵਿਚ ਸ਼ਾਮਲ ਨਹੀਂ ਹੋ ਸਕਦੇ। ਮੌਤ ਕੁਦਰਤ ਦਾ ਵਰਤਾਰਾ ਹੈ ਪਰ ਜੇ ਕੁਦਰਤੀ ਆਮ ਹਲਾਤਾਂ ਵਿਚ ਭਾਈ ਨਿਰਮਲ ਸਿੰਘ ਅਕਾਲ ਚਲਾਣਾ ਕਰਦੇ ਤਾਂ ਉਨ੍ਹਾਂ ਦੀਆਂ ਅੰਤਮ ਰਸਮਾਂ ਸਮੇਂ ਬੇਔੜਕ ਇਕੱਠ ਹੋਣਾ ਸੀ। ਧਾਰਮਿਕ ਰੀਤੀ-ਰਿਵਾਜਾਂ ਅਨੁਸਾਰ ਧਾਰਮਿਕ, ਸਮਾਜਿਕ, ਰਾਜਨੀਤਿਕ ਲੋਕਾਂ/ਲੀਡਰਾਂ ਅਤੇ ਸਰਕਾਰੀ ਸਨਮਾਨਾਂ ਅਨੁਸਾਰ ਇਹ ਰਸਮਾਂ ਨਿਭਾਈਆਂ ਜਾਣੀਆਂ ਸਨ। ਹੁਣ ਤਾਂ ਭਾਈ ਨਿਰਮਲ ਸਿੰਘ ਦੇ ਬੇਟੇ ਅੰਮਤੇਸ਼ਵਰ ਸਿੰਘ ਦੇ ਸਬਦਾਂ ਵਿਚ ਕਿ ਅਸੀਂ ਬੇਵੱਸ ਹਾਂ, ਵਾਹਿਗੁਰੂ ਸਾਨੂੰ ਸਿਹਤਯਾਬੀ ਬਖਸ਼ੇ, ਹਾਲਾਤ ਆਮ ਹੋਣ 'ਤੇ ਪਾਪਾ ਜੀ ਦਾ ਸ਼ਰਧਾਂਜਲੀ ਸਮਾਗਮ ਕਰਾਂਗੇ।

ਅੰਮਤੇਸ਼ਵਰ ਸਿੰਘ ਅਤੇ ਭਾਈ ਗੋਬਿੰਦ ਸਿੰਘ ਜੀ ਲੌਂਗੋਵਾਲ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਲਾਹ 'ਤੇ ੨ ਅਪ੍ਰੈਲ ੨੦੨੦ ਨੂੰ ਅਕਾਲ ਚਲਾਣਾ ਕਰ ਚੁੱਕੇ ਗੁਰਪੁਰਵਾਸੀ ਭਾਈ ਨਿਰਮਲ ਸਿੰਘ ਖਾਲਸਾ ਦਾ ਸੰਖੇਪ ਅਰਦਾਸ ਸਮਾਗਮ ਹੀ ਮਿਤੀ ੧੯ ਅਪ੍ਰੈਲ, ੨੦੨੦ ਨੂੰ ਗੁਰਦੁਆਰਾ ਬਿਬੇਕਸਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕੀਤਾ ਗਿਆ। ■

# ਘੱਟ ਗਿਣਤੀ ਕੌਮਾਂ ਅਤੇ ਭਾਰਤੀ ਮੀਡੀਆ

*-ਸ. ਸੁਖਦੇਵ ਸਿੰਘ 'ਭੂਰਾ ਕੋਹਨਾ'**

ਭਾਰਤ ਬਹੁ-ਧਰਮੀ, ਬਹੁ-ਭਾਸ਼ਾਈ ਦੇਸ਼ ਹੈ। ਇਸ ਦਾ ਸੰਵਿਧਾਨ ਵੀ ਧਰਮ ਨਿਰਪੱਖਤਾ ਦਾ ਪਾਠ ਪੜ੍ਹਾਉਂਦਾ ਹੈ, ਪ੍ਰੰਤੂ ਪਿਛਲੇ ਲੰਬੇ ਸਮੇਂ ਤੋਂ ਭਾਰਤ ਵਿਚ ਘੱਟ ਗਿਣਤੀਆਂ ਜਿਵੇਂ ਖਾਸ ਕਰ ਸਿੱਖਾਂ, ਮੁਸਲਮਾਨਾਂ ਅਤੇ ਈਸਾਈਆਂ ਨਾਲ ਵਿਤਕਰੇ-ਬਾਜ਼ੀ ਕੀਤੀ ਜਾ ਰਹੀ ਹੈ, ਉਨ੍ਹਾਂ ਦੇ ਧਰਮਾਂ ਵਿਚ ਬੇਲੋੜੀ ਦਖ਼ਲ-ਅੰਦਾਜ਼ੀ ਕੁਝ ਕੱਟੜਵਾਦੀ ਹਿੰਦੂ ਸੋਚ ਵਾਲੇ ਆਗੂਆਂ ਵੱਲੋਂ ਕੀਤੀ ਜਾ ਰਹੀ ਹੈ। ਅਜੋਕਾ ਭਾਰਤੀ ਮੀਡੀਆ ਵੀ ਇਸ ਸਾਜ਼ਿਸ਼ ਵਿਚ ਬੁਰੀ ਤਰ੍ਹਾਂ ਸ਼ਾਮਲ ਹੈ, ਜਿਵੇਂ ੧੯੮੧ ਵਿਚ ਪੰਜਾਬ ਦੀਆਂ ਹੱਕੀ ਮੰਗਾਂ ਲਈ ਲਗਾਏ ਧਰਮ ਯੁੱਧ ਮੋਰਚੇ ਸਮੇਂ ਮੀਡੀਏ ਦੇ ਇੱਕ ਹਿੱਸੇ ਨੇ, ਮੰਗਾਂ ਨੂੰ ਦੇਸ਼ ਦੀ ਏਕਤਾ ਅਤੇ ਆਖੰਡਤਾ ਨੂੰ ਖ਼ਤਰਾ ਦੱਸ ਕੇ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਅਤੇ ਅਮਰ ਸ਼ਹੀਦ ਭਾਈ ਅਮਰੀਕ ਸਿੰਘ ਦੀ ਅਗਵਾਈ ਵਾਲੇ ਸੰਘਰਸ਼ ਨੂੰ ਦੇਸ਼ ਵਿਚ ਹਿੰਦੂ-ਵਿਰੋਧੀ ਐਲਾਨਣ ਵਿਚ ਪੂਰਾ ਤਾਣ ਲਗਾਇਆ ਜਦਕਿ ਹਕੀਕਤ ਇਹ ਨਹੀਂ ਸੀ, ਪ੍ਰੰਤੂ ਗਿਣੀ-ਮਿਥੀ ਸਾਜ਼ਿਸ਼ ਅਧੀਨ ਇਹ ਵਰਤਾਰਾ ਜਾਰੀ ਰੱਖਿਆ ਜਿਸ ਦਾ ਸਿੱਟਾ ਬਲਿਊ ਸਟਾਰ ਜੂਨ ੧੯੮੪ ਦੇ ਰੂਪ ਵਿਚ ਨਿਕਲਿਆ, ਜਿਸ ਵਿਚ ਆਪਣੇ ਦੇਸ਼ ਵਿਚ ਸਿੱਖਾਂ ਵਿਰੁੱਧ ਦੇਸ਼ ਦੀ ਫੌਜ ਦੀ ਵਰਤੋਂ ਕੀਤੀ ਗਈ, ਇਸ ਹਮਲੇ ਦੀ ਕੀਮਤ ਦੇਸ਼ ਦੀ ਪ੍ਰਧਾਨ ਮੰਤਰੀ, ਦੇਸ਼ ਦੀ ਜਨਤਾ ਅਤੇ ਖਾਸ ਕਰਕੇ ਸਿੱਖ ਕੌਮ ਨੂੰ ਚੁਕਾਉਣੀ ਪਈ। ਥਾਂ-ਥਾਂ ਤੇ ਖ਼ੂਨ ਦੀਆਂ ਨਦੀਆਂ ਵਗੀਆਂ, ਬੇਦੋਸ਼ੇ ਲੋਕਾਂ ਦੇ ਗ਼ਲਾਂ ਵਿਚ ਟਾਇਰ ਪਾ-ਪਾ ਕੇ ਸਾੜੇ ਗਏ, ਧੀਆਂ, ਭੈਣਾਂ ਅਤੇ ਮਾਵਾਂ ਦੀ ਬੇਪਤੀ ਕੀਤੀ ਗਈ।

ਮੁਗ਼ਲ-ਕਾਲ ਸਮੇਂ ਦੇਸ਼ ਦੀਆਂ ਬਹੂ-ਬੇਟੀਆਂ ਨੂੰ ਲਿਜਾ ਕੇ ਗ਼ਜ਼ਨੀ ਦੇ ਬਜ਼ਾਰਾਂ ਵਿਚ ਬੇਪਤ ਕਰਨ ਵਾਲਿਆਂ, ਹਿੰਦੂ ਮੰਦਰਾਂ ਨੂੰ ਢਾਹੁਣ ਵਾਲੇ ਅਬਦਾਲੀ ਵਰਗਿਆਂ ਦਾ ਮੂੰਹ ਮੋੜਨ ਅਤੇ ਦੇਸ਼ ਦੇ ਗੌਰਵ ਨੂੰ ਉੱਚਾ ਚੁੱਕਣ, ਜਿਸ ਦੱਰਾ-ਖੈਬਰ ਵਰਗੇ ਰਸਤੇ ਜਿੱਥੋਂ ਲੰਘ ਕੇ ਅਫਗਾਨੀ ਜਰਨੈਲ ਪੰਜਾਬ ਤੇ ਭਾਰਤ ਨੂੰ ਲੁੱਟਦੇ ਸਨ, ਉਸ ਦੱਰੇ ਨੂੰ ਪੱਕੇ ਤੌਰ 'ਤੇ ਸਿੱਖ ਜਰਨੈਲਾਂ ਨੇ ਬੰਦ ਕੀਤਾ। ਦੇਸ਼ ਉੱਪਰ ਰਾਜ ਕਰਨ ਵਾਲੀ ਕੌਮ ਦੁਆਰਾ ਦੇਸ਼ ਨੂੰ ਅੰਗਰੇਜ਼ਾਂ ਤੋਂ ਅਜ਼ਾਦ ਕਰਾਉਣ ਵਿਚ ੮੦% ਕੁਰਬਾਨੀਆਂ ਕਰਨ ਵਾਲੀ ਸਿੱਖ ਕੌਮ ਨੂੰ ਦੇਸ਼ ਵਿਰੋਧੀ, ਅੱਤਵਾਦੀ ਅਤੇ ਵੱਖਵਾਦੀ ਵਰਗੇ ਲਕਬ ਦਿੱਤੇ ਗਏ।

ਇਸੇ ਤਰ੍ਹਾਂ ਅੱਜ ਦੇ ਸੰਦਰਭ ਵਿਚ ਜੇਕਰ ਦੇਖਿਆ ਜਾਵੇ ਤਾਂ ਕਰੋਨਾ ਰੂਪੀ

---

**ਵਧੀਕ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: +੯੧੯੮੧੪੮-੯੮੨੬੮*

ਮਹਾਂਮਾਰੀ ਜੋ ਵਿਸ਼ਵ ਲਈ ਚਿੰਤਾ ਦਾ ਵਿਸ਼ਾ ਹੈ। ਇੱਕ ਬਹੁ-ਗਿਣਤੀ ਭਾਈਚਾਰੇ ਦੀ ਗਾਇਕਾ ਕਨਿਕਾ ਕਪੂਰ ਨੇ ਕਰੋਨਾ ਪਾਜ਼ਿਟਿਵ ਹੁੰਦਿਆਂ ਪਾਰਟੀਆਂ ਕੀਤੀਆਂ, ਇਕੱਠ ਕੀਤੇ, ਜਿਸ ਕਰਕੇ ਮੰਤਰੀਆਂ ਤੇ ਮੈਂਬਰ ਪਾਰਲੀਮੈਂਟ ਨੂੰ ਕੁਆਰੰਟੀਨ ਹੋਣਾ ਪਿਆ। ਦੇਸ਼ ਵਿਚ ਕਈਆਂ ਨੂੰ ਇਸ ਨੇ ਕੋਰੋਨਾ ਦੇ ਮਰੀਜ਼ ਬਣਾਇਆ, ਪਰੰਤੂ ਇਸ ਦਾ ਕੋਈ ਰੌਲਾ ਨਹੀਂ ਪਾਇਆ ਗਿਆ, ਮੀਡੀਆ ਚੁੱਪ ਰਿਹਾ, ਬੱਸ ਮੁਸਲਮਾਨ ਕੌਮ ਦੀ ਤਬਲੀਗੀ ਜਮਾਤ ਦਾ ਪਤਾ ਲੱਗਣ ਦੀ ਦੇਰ ਸੀ, ਹਾਲਾਂਕਿ ਉਸ ਸਮੇਂ ਨਾ ਹੀ ਲਾਕ-ਡਾਊਨ ਸੀ ਤੇ ਨਾ ਹੀ ਕਰਫਿਊ, ਪੂਰੀ ਮੁਸਲਮਾਨ ਕੌਮ ਨੂੰ ਬਦਨਾਮ ਕਰਨ ਲਈ ਮੀਡੀਏ ਦਾ ਅੱਡੀ ਚੋਟੀ ਦਾ ਜ਼ੋਰ ਲੱਗ ਗਿਆ, ਭਾਈ ਬਲਦੇਵ ਸਿੰਘ ਪਠਲਾਵਾ ਦੀ ਮੌਤ ਹੋ ਜਾਣ ਉਪਰੰਤ ਉਸ ਨੂੰ ਪੰਜਾਬ ਵਿਚ ਕਰੋਨਾ ਦਾ ਜਨਮ-ਦਾਤਾ ਬਣਾ ਕੇ ਪੇਸ਼ ਕੀਤਾ, ਉਸ ਵਿਰੁੱਧ ਧੂੰਆਂ-ਧਾਰ ਪ੍ਰਚਾਰ ਕੀਤਾ ਕਿ ਉਸ ਨੂੰ ਪਤਾ ਸੀ ਉਹ ਜਾਣ ਬੁੱਝ ਕੇ ਹੋਲੇ ਮਹੱਲੇ 'ਤੇ ਗਿਆ ਹੈ, ਉਹ ਜਾਣ ਕੇ ਆਪਣੇ ਰਿਸ਼ਤੇਦਾਰਾਂ ਦੇ ਕੋਲ ਗਿਆ ਜਦ ਕਿ ਇਹ ਸਪੱਸ਼ਟ ਹੋ ਗਿਆ ਸੀ, ਕਿ ਉਸ ਦੀ ਮੌਤ ਉਪਰੰਤ ਵੀ ਉਸ ਨੂੰ ਹਾਰਟ ਅਟੈਕ ਹੀ ਦੱਸਿਆ ਗਿਆ ਸੀ, ਉਸ ਤੋਂ ਪਹਿਲਾਂ ਡਾਕਟਰਾਂ ਨੂੰ ਵੀ ਨਹੀਂ ਪਤਾ ਸੀ ਕਿ ਉਹ ਕਰੋਨਾ ਪਾਜ਼ਿਟਿਵ ਹੈ, ਅਕਾਲ ਪੁਰਖ ਦੀ ਮਿਹਰ ਹੀ ਮੰਨੀ ਜਾਵੇਗੀ ਕਿ ਹੋਲੇ ਮਹੱਲੇ 'ਤੇ ਗਏ ਕਿਸੇ ਵੀ ਯਾਤਰੂ ਦੀ ਰਿਪੋਰਟ ਪਾਜ਼ਿਟਿਵ ਨਹੀਂ ਆਈ ਤੇ ਬਲਦੇਵ ਸਿੰਘ ਪਠਲਾਵਾ ਦੇ ਸਾਰੇ ਸਾਥੀ ਤੰਦਰੁਸਤ ਹੋ ਕੇ ਘਰੋਂ-ਘਰੀ ਚਲੇ ਗਏ। ਇਸੇ ਤਰ੍ਹਾਂ ਪਦਮ ਸ੍ਰੀ ਭਾਈ ਨਿਰਮਲ ਸਿੰਘ ਜੀ ਖਾਲਸਾ ਪਹਿਲਾ ਹੀ ਅਸਥਮਾ ਦੇ ਮਰੀਜ਼ ਸਨ, ਇਲਾਜ ਠੀਕ ਨਾ ਹੋਣ ਕਰਕੇ ਉਹ ਅਕਾਲ ਚਲਾਣਾ ਕਰ ਗਏ, ਉਨ੍ਹਾਂ ਦੀ ਮੌਤ ਨੂੰ ਖ਼ੂਬ ਪ੍ਰਚਾਰਿਆ ਗਿਆ, ਹੁਣ ਉਨ੍ਹਾਂ ਦੇ ਸਾਥੀ ਵੀ ਜੋ ਉਨ੍ਹਾਂ ਦੇ ਸੰਪਰਕ ਵਿਚ ਆਏ ਸਨ, ਸਭ ਠੀਕ ਹੋ ਗਏ ਹਨ।

ਜਦ ਅਜਿਹੀਆਂ ਰਿਪੋਰਟਾਂ ਰਾਜਪੁਰਾ ਤੇ ਪਟਿਆਲਾ ਵਿਚ ਆਈਆਂ ਕਿਉਂਕਿ ਉੱਥੇ ਕਰੋਨਾ ਵੰਡਣ ਵਾਲੇ ਕਿਸੇ ਵਿਸ਼ੇਸ਼ ਧਰਮ ਬਹੁਗਿਣਤੀ ਭਾਈਚਾਰੇ ਨਾਲ ਸੰਬੰਧ ਰੱਖਦੇ ਸਨ ਤਾਂ ਮੀਡੀਆ ਨੂੰ ਜਿਵੇਂ ਸੱਪ ਸੁੰਘ ਗਿਆ ਹੋਵੇ, ਮੀਡੀਆ ਚੁੱਪ ਕਰ ਗਿਆ ਕੋਈ ਸ਼ੋਰ-ਸ਼ਰਾਬਾ ਨਹੀਂ। ਪਟਿਆਲਾ ਸਬਜ਼ੀ ਮੰਡੀ ਸਨੌਰ ਵਾਲੀ ਘਟਨਾ ਅਚਾਨਕ ਵਾਪਰੀ ਘਟਨਾ ਸੀ, ਜਿਸ ਨੂੰ ਕਿਸੇ ਵੀ ਸੁਹਿਰਦ ਸੋਚ ਰੱਖਣ ਵਾਲੇ ਨੇ ਚੰਗਾ ਨਹੀਂ ਕਿਹਾ, ਦੋਵੇਂ ਪਾਸੇ ਸਿੱਖ ਸਨ, ਭਾਈ ਹਰਜੀਤ ਸਿੰਘ ਨਾਲ ਅੱਜ ਵੀ ਸਾਨੂੰ ਹਮਦਰਦੀ ਹੈ, ਉਹ ਤੰਦਰੁਸਤ ਹੋ ਗਏ ਹਨ, ਪ੍ਰੰਤੂ ਦੂਜੇ ਪਾਸੇ ਬਾਣੇ ਵਾਲੇ ਸਿੱਖ ਹੋਣ ਕਰਕੇ ਮੀਡੀਏ ਨੇ ਸਾਨੂੰ ਪਾਣੀ ਪੀ ਪੀ ਕੇ ਕੋਸਿਆ, ਪੁਲਿਸ ਨੇ ਝੜਪ ਵਿਚ ਸ਼ਾਮਲ ਸਿੱਖਾਂ ਤੋਂ ਇਲਾਵਾ ਨਿਰਦੋਸ਼ ਸਿੱਖਾਂ ਤੇ ਬੀਬੀਆਂ ਨੂੰ ਫੜ ਲਿਆ, ਫਿਰ ਛੱਡਣਾ ਪਿਆ ਇਸ ਦਾ ਮੀਡੀਏ ਨੇ ਕੋਈ ਪ੍ਰਚਾਰ ਨਹੀਂ ਕੀਤਾ ਕਿ ਉਹ ਬੇਗੁਨਾਹ ਫੜੇ ਕਿਉਂ ਸਨ? ਇਹ ਵਰਤਾਰਾ ਆਮ ਨਹੀਂ ਕਿਉਂਕਿ ਪ੍ਰਾਈਵੇਟ ਚੈਨਲ ਹਿੰਦੂ ਸੋਚ ਵਾਲੇ ਲੋਕਾਂ ਦੇ ਨਿੱਜੀ

ਹਨ, ਪੱਤਰਕਾਰ ਉਨ੍ਹਾਂ ਦੇ ਮੁਲਾਜ਼ਮ ਹਨ, ਉਨ੍ਹਾਂ ਨੂੰ ਏਜੰਡਾ ਸੈੱਟ ਕਰ ਕੇ ਦਿੱਤਾ ਜਾਂਦਾ ਹੈ ਇਹ ਪੱਤਰਕਾਰਾਂ ਦੀ ਸੋਚ ਨਹੀਂ ਹੁੰਦੀ। ਅੱਜ ਵੀ *ਕੋਈ ਹਰਿਆ ਬੂਟੁ ਰਹਿਓ ਰੀ* ਦੇ ਸੰਦਰਭ ਵਿਚ ਬਹੁਤ ਚੰਗੀ ਤੇ ਉਸਾਰੂ ਸੋਚ ਵਾਲੇ ਪੱਤਰਕਾਰ ਵੀ ਮੌਜੂਦ ਹਨ, ਜੋ ਗੰਦੀ ਖੇਡ ਵਿਚ ਸ਼ਾਮਲ ਨਹੀਂ ਹੁੰਦੇ ਅਤੇ ਉਨ੍ਹਾਂ ਦੀ ਕਲਮ ਹਮੇਸ਼ਾਂ ਧਰਮ, ਜਾਤ-ਪਾਤ ਤੋਂ ਉੱਪਰ ਉੱਠ ਕੇ ਸੱਚ ਦਾ ਸਾਥ ਦਿੰਦੀ ਹੈ।ਅਜਿਹੀ ਪੱਤਰਕਾਰੀ ਹੀ ਅਸਲ ਵਿਚ ਸਮਾਜ ਦਾ ਚੌਥਾ ਪਾਵਾ (ਪਿੱਲਰ) ਮੰਨੀ ਜਾਂਦੀ ਹੈ।

ਭਾਰਤ ਦੇ ਹਿੰਦੂ ਧਰਮ ਲਈ ਆਪਣੇ ਪਿਤਾ ਨੂੰ ਦਿੱਲੀ ਵਿਚ ਸ਼ਹੀਦ ਕਰਾਉਣ ਵਾਲੇ ਪੁੱਤਰਾਂ ਅਤੇ ਮਾਤਾ ਜੀ ਨੂੰ ਦੇਸ਼ ਅਤੇ ਕੌਮ ਦੀ ਖਾਤਰ ਸ਼ਹੀਦ ਕਰਾਉਣ ਵਾਲੇ ਸਰਬੰਸਦਾਨੀ ਦਸਮ ਪਿਤਾ ਦੇ ਪਵਿੱਤਰ ਅਸਥਾਨ ਤਖ਼ਤ ਸੱਚਖੰਡ ਅਬਚਲ ਨਗਰ ਹਜ਼ੂਰ ਸਾਹਿਬ, ਨੰਦੇੜ ਵਿਖੇ ਹਜ਼ਾਰਾਂ ਦੀ ਗਿਣਤੀ ਵਿਚ ਅਕੀਦਤ ਭੇਂਟ ਕਰਨ ਗਏ ਸਿੱਖ ਡੇਢ ਮਹੀਨੇ ਤੋਂ ਉੱਥੇ ਘਿਰੇ ਹੋਏ ਸਨ, ਮਹਾਰਾਸ਼ਟਰ ਸਭ ਤੋਂ ਵੱਧ ਕਰੋਨਾ ਪੀੜਤ ਰਾਜ ਹੈ, ਉੱਥੋਂ ਵਾਪਸ ਆਉਣ ਲਈ ਉਨ੍ਹਾਂ ਨੇ ਬਹੁਤ ਜੱਦੋ-ਜਹਿਦ ਕੀਤੀ ।

ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਪੰਜਾਬ ਅਤੇ ਕੇਂਦਰ ਸਰਕਾਰ ਨਾਲ ਨਿੱਜੀ ਰੂਪ ਅਤੇ ਪੱਤ੍ਰਿਕਾਵਾਂ ਦੇ ਰੂਪ ਵਿਚ ਤਾਲਮੇਲ ਕੀਤਾ ਪੰਜਾਬ ਸਰਕਾਰ, ਕੇਂਦਰ ਸਰਕਾਰ ਅਤੇ ਪੰਜਾਬ ਦੀਆਂ ਸਾਰੀਆਂ ਸਿੱਖ ਸੰਸਥਾਵਾਂ ਅਤੇ ਸਿਆਸੀ ਧਿਰਾਂ ਨੇ ਇਕ ਮੱਤ ਹੋ ਕੇ ਉਨ੍ਹਾਂ ਦੀ ਵਾਪਸੀ ਦਾ ਮੁੱਢ ਬੱਧਾ ਅਤੇ ਉਹ ਆਪਣੇ ਘਰਾਂ ਵਿਚ ਵਾਪਸ ਆਉਣੇ ਸ਼ੁਰੂ ਹੋ ਗਏ ਉਨ੍ਹਾਂ ਵਿੱਚੋਂ ਕੁਝ ਸਰੀਰ ਪੱਖੋਂ ਰਿਸ਼ਟ-ਪੁਸ਼ਟ ਹੋਣ ਦੇ ਬਾਵਜੂਦ ਕਰੋਨਾ ਪਾਜ਼ਿਟਿਵ ਆ ਗਏ। ਉਨ੍ਹਾਂ ਸਿੱਖ ਸਰਧਾਲੂਆਂ ਨੇ ਸਰਕਾਰ ਨੂੰ ਪੂਰਾ ਸਹਿਯੋਗ ਦਿੱਤਾ ਆਪਣੇ ਆਪ ਨੂੰ ਇਕਾਂਤਵਾਸ ਲਈ ਖੁਦ ਪੇਸ਼ ਕੀਤਾ, ਪ੍ਰੰਤੂ ਮੀਡੀਆ ਦੇ ਕੁਝ ਹਿੱਸੇ ਵੱਲੋਂ 'ਬਰੇਕਿੰਗ ਨਿਊਜ਼! ਕਰੋਨਾ ਵਾਇਆ ਨਾਂਦੇੜ ਸਾਹਿਬ' ਕਹਿ ਕੇ ਪੰਜਾਬ ਦੀ ਸ਼ਾਂਤ ਫ਼ਿਜ਼ਾ ਵਿਚ ਡਰ ਦਾ ਮਾਹੌਲ ਪੈਦਾ ਕਰ ਕੇ ਸਿੱਖਾਂ ਨੂੰ ਬਦਨਾਮ ਕਰਨ ਲਈ ਮੁਹਿੰਮ ਸ਼ੁਰੂ ਕਰ ਦਿੱਤੀ ਜਿਵੇਂ ਸਾਰੇ ਸਿੱਖ ਕਰੋਨਾ ਹਜ਼ੂਰ ਸਾਹਿਬ ਤੋਂ ਖਰੀਦ ਕੇ ਲੈ ਕੇ ਆਏ ਹੋਣ। ਜੇਕਰ ਕਰੋਨਾ ਵਾਕਿਆ ਹੀ ਹਜ਼ੂਰ ਸਾਹਿਬ ਵਿਚ ਸੀ ਤਾਂ ਸਾਰੇ ਸਿੱਖ ਜਿਹੜੇ ਰੋਜ਼ ਇਕੱਠੇ ਰਹਿੰਦੇ ਸੀ ਪਾਜ਼ਿਟਿਵ ਕਿਉਂ ਨਹੀਂ ਆਏ? ਹਜ਼ਾਰਾਂ ਦੀ ਗਿਣਤੀ ਵਿੱਚੋਂ ਕੁਝ ਸਿੱਖਾਂ ਦਾ ਪਾਜ਼ਿਟਿਵ ਆ ਜਾਣਾ ਕਿੰਨੀ ਕੁ ਲੋਹੜੇ ਵਾਲੀ ਗੱਲ ਹੈ, ਇਹ ਸਿੱਖ ਕੌਮ ਅਤੇ ਗੁਰਅਸਥਾਨਾਂ ਨੂੰ ਬਦਨਾਮ ਕਰਨ ਦੀ ਚਾਲ ਹੀ ਜਾਪਦੀ ਹੈ। ਜੇਕਰ ਮੀਡੀਏ ਦੀ ਮੰਨੀਏ ਤਾਂ ਕੀ ਸ਼ਰਧਾਲੂ ਸਿੱਖਾਂ ਨੂੰ ਉੱਥੇ ਉਨ੍ਹਾਂ ਦੀ ਕਿਸਮਤ 'ਤੇ ਹੀ ਛੱਡ ਦੇਣਾ ਚਾਹੀਦਾ ਸੀ ਕੀ ਫਿਰ ਉਹ ਉੱਥੇ ਰਹਿ ਕੇ ਤੰਦਰੁਸਤ ਹੋ ਜਾਂਦੇ? ਇਹ ਬਿਮਾਰੀ ਆਪਣੇ ਆਪ ਨੂੰ ਆਪ ਸਹੇੜਨ ਵਾਲੀ ਨਹੀਂ ਹੈ ਜਿਹੜੀ ਧਰਮ ਜਾਂ ਜਾਤ ਦੇ ਆਧਾਰ 'ਤੇ ਪੈਦਾ ਕੀਤੀ ਜਾ ਸਕਦੀ ਹੋਵੇ।

ਸਾਨੂੰ ਪੂਰਨ ਆਸ ਹੈ ਕਿ ਉਹ ਸਾਰੇ ਸਿੱਖ ਵੀ ਕੁਝ ਸਮੇਂ ਵਿਚ ਇਸ ਬਿਮਾਰੀ ਤੋਂ ਮੁਕਤ ਹੋ ਕੇ ਆਪਣੇ ਘਰਾਂ ਨੂੰ ਪਰਤਣਗੇ। ਇਸ ਲਈ ਮੇਰੀ ਸਮੁੱਚੀਆਂ ਸੁਹਿਰਦ ਧਿਰਾਂ ਨੂੰ ਅਪੀਲ ਹੈ ਕਿ ਅਜਿਹੇ ਸਮੇਂ ਤੇ ਆਪਣੇ ਮਤਭੇਦ ਭੁਲਾ ਕੇ ਅੱਗੇ ਆਉਣ ਅਤੇ ਕਿਸੇ ਮਹਾਂਮਾਰੀ ਨੂੰ ਕਿਸੇ ਵਿਸ਼ੇਸ਼ ਫਿਰਕੇ ਧਰਮ ਜਾਂ ਜਾਤ-ਪਾਤ ਨਾਲ ਜੋੜਨ ਵਾਲੀਆਂ ਅਵਾਜ਼ਾਂ ਤੇ ਕਲਮਾਂ ਦਾ ਵਿਰੋਧ ਕਰ ਕੇ ਦੇਸ਼ ਵਿਚ ਸਾਜ਼ਗਾਰ ਮਾਹੌਲ ਸਿਰਜਿਆ ਜਾਵੇ ਅਤੇ ਸਿੱਖਾਂ ਵੱਲੋਂ ਸਮੇਂ-ਸਮੇਂ ਦੇਸ਼ ਅਤੇ ਦੁਨੀਆ ਵਿਚ ਆਈਆਂ ਕੁਰਦਤੀ ਆਫ਼ਤਾਂ ਸਮੇਂ ਧਰਮ, ਜਾਤ-ਪਾਤ ਤੋਂ ਉੱਪਰ ਉੱਠ ਕੇ ਸੂਖਮ ਘੱਟ ਗਿਣਤੀ (ਮਾਈਨਰ ਮਨਿਉਰਟੀ) ਹੋਣ ਅਤੇ ਘੱਟ ਵਿੱਤੀ ਸਾਧਨਾਂ ਦੇ ਹੁੰਦਿਆਂ ਆਪਣੀਆਂ ਜਾਨਾਂ ਨੂੰ ਜੋਖਮ ਵਿਚ ਪਾ ਕੇ, ਭਾਈ ਘਨੱਈਆ ਜੀ ਨੂੰ ਆਪਣਾ ਅਦਰਸ਼ ਮੰਨ ਕੇ, *ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ* ਦੇ ਸਿਧਾਂਤਾਂ ਨੂੰ ਮੂਰਤੀਮਾਨ ਕਰਦਿਆਂ ਵਡਮੁੱਲੀਆਂ ਸੇਵਾਵਾਂ ਕੀਤੀਆਂ ਹਨ, ਉਸ ਕੌਮ ਦਾ ਸਵੈਮਾਣ ਬਹਾਲ ਕਰਨ ਲਈ ਬਣਦਾ ਯੋਗਦਾਨ ਪਾਉਣਾ ਚਾਹੀਦਾ ਹੈ ਅਤੇ ਭਾਰਤੀ ਮੀਡੀਏ ਨੂੰ ਪੂਰੇ ਵਿਸ਼ਵ ਵਿਚ ਸਿੱਖਾਂ ਦੀ ਹੋ ਰਹੀ ਸ਼ਲਾਘਾ ਤੋਂ ਸਬਕ ਸਿੱਖਣਾ ਚਾਹੀਦਾ ਹੈ ਅਤੇ ਸਹੀ, ਸਟੀਕ ਅਤੇ ਨਿਰਪੱਖ ਜਾਣਕਾਰੀ ਸਮਾਜ ਵਿਚ ਪਰੋਸਣੀ ਚਾਹੀਦੀ ਹੈ ਤਾਂ ਕਿ ਕੋਈ ਵੀ ਧਰਮ ਜਾਂ ਫਿਰਕਾ ਇਸ ਦੇਸ਼ ਵਿਚ ਆਪਣੇ ਆਪ ਨੂੰ ਬੇਗਾਨਾ ਨਾ ਸਮਝੇ। ■

---

## *ਪੰਚਮ ਪਾਤਸ਼ਾਹ ਦੀ ਸ਼ਹਾਦਤ . . .*

*ਸਫ਼ਾ ੧੭ ਦਾ ਬਾਕੀ . . .*

ਦੀ ਸਿੱਖਿਆ ਨੂੰ ਅਪਣਾ ਰਹੇ ਹਨ। ਮੈਂ ਉਹ ਗੁਰੂ ਪਕੜ ਕੇ ਮੁਰਤਜ਼ਾ ਖਾਂ ਦੇ ਹਵਾਲੇ ਕਰ ਦਿੱਤਾ।

ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਦੇਗ ਵਿਚ ਉਬਾਲ, ਤੱਤੀ ਤਵੀ ਉੱਤੇ ਬਿਠਾ ਕੇ ਸਿਰ ਉੱਤੇ ਤੱਤੀ ਰੇਤਾ ਪਾ ਕੇ ਸਖ਼ਤ ਤਸੀਹੇ ਦਿੱਤੇ ਗਏ। ਸੁਆਲ ਇਹ ਸੀ ਕਿ ਤੁਹਾਡਾ ਰਸਤਾ ਝੂਠ ਦੀ ਦੁਕਾਨ ਹੈ, ਇਸ ਨੂੰ ਬੰਦ ਕਰੋ। ਗੁਰੂ ਜੀ ਦਾ ਜੁਆਬ ਸੀ ਕਿ ਇਹ ਝੂਠ ਦੀ ਦੁਕਾਨ ਨਹੀਂ ਸੱਚ ਦਾ ਮਾਰਗ ਹੈ, ਇਹ ਰਹਿੰਦੀ ਦੁਨੀਆ ਤਕ ਚੱਲੇਗਾ। ਅਖੀਰ ਉਨ੍ਹਾਂ ਨੂੰ ਹੋਰ ਤਸੀਹੇ ਦੇਣ ਲਈ ਦਰਿਆ ਰਾਵੀ ਵਿਚ ਡੂੰਘੇ ਪਾਣੀਆਂ ਵਿਚ ਲਿਜਾ ਕੇ ੧੬੦੬ ਈ. ਨੂੰ ਸ਼ਹੀਦ ਕਰ ਦਿੱਤਾ ਗਿਆ। ਆਪਣੇ ਪ੍ਰਾਣਾਂ ਦੀ ਆਹੂਤੀ ਦੇ ਕੇ ਉਨ੍ਹਾਂ ਸਮਝਾਇਆ ਕਿ ਸਿੱਖੀ ਮਾਰਗ ਸੱਚ ਦਾ ਮਾਰਗ ਹੈ। ਇਹ ਸਿੱਖ ਧਰਮ ਦੇ ਦਾਇਰੇ ਵਿਚ ਹੋਈ ਪਹਿਲੀ ਸ਼ਹਾਦਤ ਸੀ। ਇਸੇ ਲਈ ਹੀ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦਾਂ ਦੇ ਸਿਰਤਾਜ ਕਿਹਾ ਜਾਂਦਾ ਹੈ। ■

# ਪੰਥ ਕੀ ਜੀਤ

*-ਸਤਵਿੰਦਰ ਸਿੰਘ ਫੂਲਪੁਰ**

'ਪੰਥ ਕੀ ਜੀਤ' ਪੰਥ ਪਿਆਰਿਆਂ ਦੀ ਅਰਜੋਈ ਹੈ। ਇਹ ਖਾਲਸਾ-ਪੰਥ ਦੀ ਚੜ੍ਹਦੀ ਕਲਾ ਅਤੇ ਇਸ ਦੇ ਜੇਤੂ ਰਹਿਣ ਦੀ ਅਕਾਲ ਪੁਰਖ ਅੱਗੇ ਜੋਦੜੀ ਹੈ, ਜੋ ਸਮੁੱਚਾ ਸਿੱਖ ਜਗਤ ਨਿੱਤ ਅਰਦਾਸ ਵਿਚ ਕਰਦਾ ਹੈ। ਅਧਿਆਤਮ ਮਾਰਗ ਦੇ ਪਾਂਧੀ ਖਾਲਸਾ-ਪੰਥ ਨੇ ਵਿਸ਼ੇ-ਵਿਕਾਰਾਂ ਨਾਲ ਜੰਗ ਕਰ ਕੇ ਇਨ੍ਹਾਂ ਉੱਪਰ ਜਿੱਤ ਹਾਸਲ ਕਰਨੀ ਹੈ ਅਤੇ ਗੁਰੂ ਬਖ਼ਸ਼ੇ ਰੂਹਾਨੀ ਮਿਸ਼ਨ ਵਿਚ ਰੁਕਾਵਟਾਂ ਬਣਨ ਵਾਲੀਆਂ ਪੰਥ-ਵਿਰੋਧੀ ਤਾਕਤਾਂ ਦੇ ਮਨਸੂਬਿਆਂ ਨੂੰ ਵੀ ਹਰਾਉਣਾ ਹੈ।

ਗੁਰੂ ਸਾਹਿਬਾਨ ਤੋਂ ਪਹਿਲਾਂ ਵੀ ਦੇਸ਼ ਅੰਦਰ ਸੂਰਬੀਰ ਹੋ ਗੁਜਰੇ ਸਨ, ਧਰਮ ਕਰਮ ਵੀ ਮੌਜੂਦ ਸਨ ਪਰ ਖਲਕਤ ਵਿਸ਼ੇ-ਵਿਕਾਰਾਂ ਵਿਚ ਫਿਰ ਵੀ ਗ਼ਲਤਾਨ ਸੀ, ਜੁਲਮ ਅਤੇ ਕੁਰੀਤੀਆਂ ਵੀ ਬਰਕਰਾਰ ਸਨ। ਫਿਰ ਸੋਚਣਾ ਪਵੇਗਾ ਕਿ ਉਹ ਖਾਸ ਕਿਹੜੀ ਗੱਲ ਸੀ ਜਿਸ ਸਦਕਾ ਖਾਲਸਾ-ਪੰਥ ਨੇ ਵਿਸ਼ੇ-ਵਿਕਾਰਾਂ ਨੂੰ ਪਛਾੜ ਕੇ ਰੂਹਾਨੀਅਤ ਦੀਆਂ ਸਿਖਰਾਂ ਨੂੰ ਛੂਹਿਆ ਅਤੇ ਦੁਨਿਆਵੀ ਜੇਤੂ ਬਣ ਕੇ ਸਦੀਆਂ ਤੋਂ ਦੇਸ਼ ਅੰਦਰ ਵਿਆਪਤ ਗ਼ੁਲਾਮੀ ਦੀਆਂ ਜ਼ੰਜੀਰਾਂ ਨੂੰ ਤੋੜ ਸੁੱਟਿਆ। ਪਹਿਲਾਂ ਮੁਗ਼ਲ ਰਾਜ ਅਤੇ ਫਿਰ ਅੰਗਰੇਜ਼ ਹਕੂਮਤ ਦੀਆਂ ਜੜ੍ਹਾਂ ਪੁੱਟ ਕੇ ਇਸ ਦੇਸ਼ ਨੂੰ ਅਜ਼ਾਦ ਕਰਵਾਇਆ। ਉਹ ਖਾਸ ਗੱਲ ਸੀ ਸਿਮਰਨ ਦੀ ਬਰਕਤ, ਗੁਰਬਾਣੀ ਦਾ ਭਰੋਸਾ, ਅੰਮ੍ਰਿਤ ਦੀ ਸ਼ਕਤੀ ਅਤੇ ਉੱਚ ਇਖ਼ਲਾਕੀ ਗੁਰਮਤਿ ਜੀਵਨ-ਜਾਚ। ਸਮੂਹਿਕ ਰੂਪ ਵਿਚ ਇਸ ਰੂਹਾਨੀ ਜੀਵਨ ਦੀ ਦਾਤ ਅਸੀਂ ਨਿੱਤ ਅਰਦਾਸ ਵਿਚ "ਸਰਬੱਤ ਖਾਲਸਾ ਜੀ ਕੋ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਚਿੱਤ ਆਵੇ" ਅਤੇ "ਸਿੱਖਾਂ ਨੂੰ ਸਿੱਖੀ ਦਾਨ, ਕੇਸ ਦਾਨ, ਰਹਿਤ ਦਾਨ, ਬਿਬੇਕ ਦਾਨ, ਵਿਸਾਹ ਦਾਨ, ਭਰੋਸਾ ਦਾਨ, ਦਾਨਾਂ ਸਿਰ ਦਾਨ ਨਾਮ ਦਾਨ ਸ੍ਰੀ ਅੰਮ੍ਰਿਤਸਰ ਜੀ ਦੇ ਇਸ਼ਨਾਨ, ਚੌਂਕੀਆਂ, ਝੰਡੇ, ਬੁੰਗੇ, ਜੁਗੋ ਜੁਗ ਅਟੱਲ" . . . ਰਾਹੀਂ ਅਕਾਲ ਪੁਰਖ ਜੀ ਪਾਸੋਂ ਮੰਗਦੇ ਹਾਂ। ਜਿੰਨਾ ਚਿਰ ਉਕਤ ਦਾਤਾਂ, ਰੂਹਾਨੀ ਨਿਆਮਤਾਂ ਖਾਲਸਾ-ਪੰਥ ਦੀ ਝੋਲੀ ਵਿਚ ਰਹਿਣਗੀਆਂ ਓਨਾ ਚਿਰ ਹੀ 'ਧਰਮ ਕਾ ਜੈਕਾਰ' ਹੋਵੇਗਾ, ਪੰਥ ਕੀ ਜੀਤ ਹੋਵੇਗੀ ਅਤੇ ਪੰਥ ਚੜ੍ਹਦੀ ਕਲਾ ਵਿਚ ਰਹੇਗਾ।

ਸਾਡਾ ਇਤਿਹਾਸ ਗਵਾਹ ਹੈ ਕਿ ਜਿੰਨਾ ਚਿਰ ਖਾਲਸਾ-ਪੰਥ ਦੀ ਝੋਲੀ ਵਿਚ ਉਕਤ ਨਿਆਮਤਾਂ ਰਹੀਆਂ ਓਨਾ ਚਿਰ ਅਤਿ ਦੇ ਬਿਖੜੇ ਸਮਿਆਂ ਵਿਚ ਵੀ ਪੰਥ ਚੜ੍ਹਦੀ ਕਲਾ ਵਿਚ ਰਿਹਾ। ਗੁਰਬਾਣੀ ਅਤੇ ਸਿਮਰਨ ਦੇ ਭਰੋਸੇ 'ਪੰਥ ਕੀ ਜੀਤ' ਅਤੇ 'ਧਰਮ ਕਾ ਜੈਕਾਰ' ਕਰਾਉਣ ਲਈ ਸਾਡੇ ਪੁਰਖਿਆਂ ਨੇ ਜੋ ਚੜ੍ਹਦੀ ਕਲਾ ਵਾਲਾ ਇਤਿਹਾਸ

**ਸੰਪਾਦਕ, ਗੁਰਮਤਿ ਪ੍ਰਕਾਸ਼ ਅਤੇ ਗੁਰਮਤਿ ਗਿਆਨ। ਮੋ: +੯੧੯੯੧੪੪੧੯੪੮੪*

ਸਿਰਜਿਆ ਹੈ ਉਸ ਦੀ ਮਿਸਾਲ ਘੱਟੋ ਘੱਟ ਇਸ ਬ੍ਰਹਿਮੰਡ ਵਿਚ ਤਾਂ ਨਹੀਂ ਮਿਲਦੀ। ਅਸੀਂ ਨਿੱਤ ਅਰਦਾਸ ਵਿਚ ਆਪਣੇ ਧਰਮੀ ਪੁਰਖਿਆਂ ਨੂੰ ਯਾਦ ਕਰਦੇ ਹਾਂ, "ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੀਆਂ ਤੇ ਚੜੇ, ਆਰਿਆਂ ਨਾਲ ਚਿਰਾਏ ਗਏ, ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਨਾਲ ਨਿਬਾਹੀ. . .। ਜਿਸ ਪੰਥ ਦੇ ਕੋਲ ਇੰਨਾ ਸ਼ਾਨਾਂਮੱਤਾ ਇਤਿਹਾਸ ਹੋਵੇ ਉਹ ਕਦੇ ਢਹਿੰਦੀ ਕਲਾ ਵੱਲ ਜਾ ਹੀ ਨਹੀਂ ਸਕਦਾ, ਜੇਕਰ ਉਸ ਦੇ ਪੈਰੋਕਾਰ ਗੁਰੂ ਦਰਸਾਏ ਗੁਰਮਤਿ ਗਾਡੀ ਰਾਹ ਉੱਪਰ ਤੁਰਦੇ ਰਹਿਣ, ਜੀਵਨ ਧਰਮੀ ਬਣਿਆ ਰਹੇ। ਜਦੋਂ ਮੁਗ਼ਲ ਹਕੂਮਤ ਕਹਿੰਦੀ ਸੀ ਕਿ ਸਿੰਘ ਖਤਮ ਕਰ ਦਿੱਤੇ ਗਏ ਹਨ ਤਾਂ ਉਦੋਂ ਦੋ ਧਰਮੀ ਯੋਧੇ ਬਾਬਾ ਬੋਤਾ ਸਿੰਘ ਤੇ ਬਾਬਾ ਗਰਜਾ ਸਿੰਘ ਜ਼ਾਲਮ ਹਕੂਮਤ ਦੇ ਵਿਰੁਧ ਨਿੱਤਰੇ ਅਤੇ ਸਾਬਤ ਕਰ ਦਿੱਤਾ ਕਿ ਇਹ ਖਾਲਸਾ-ਪੰਥ ਕਿਸੇ ਦੇ ਮੁਕਾਇਆਂ ਮੁੱਕਣ ਵਾਲਾ ਨਹੀਂ।

ਅੱਜ ਜੇਕਰ ਪੰਥ ਨੂੰ ਖ਼ਤਰੇ ਦੀ ਦੁਹਾਈ ਪੈ ਰਹੀ ਹੈ, ਸਾਡੀ ਨੌਜੁਆਨ ਪੀੜ੍ਹੀ ਨਸ਼ੇ ਅਤੇ ਪਤਿਤਪੁਣੇ ਵਰਗੀਆਂ ਅਲਾਮਤਾਂ ਦਾ ਸ਼ਿਕਾਰ ਹੋ ਰਹੀ ਹੈ, ਸਾਨੂੰ ਜਾਪਦਾ ਹੈ ਕਿ ਪੰਥ-ਵਿਰੋਧੀ ਤਾਕਤਾਂ ਸਾਡੀ ਪੰਥਕ ਸ਼ਕਤੀ ਨੂੰ ਕਮਜ਼ੋਰ ਕਰਨ ਦਾ ਯਤਨ ਕਰ ਰਹੀਆਂ ਹਨ ਤਾਂ ਸਾਨੂੰ ਸਭ ਤੋਂ ਪਹਿਲਾਂ ਸਵੈ-ਪੜਚੋਲ ਕਰਨੀ ਪਵੇਗੀ, ਕਿਉਂਕਿ ਸਾਡਾ ਸਮੂਹਿਕ ਰੂਪ ਹੀ 'ਪੰਥ' ਹੈ। ਸਿੱਖ ਰਹਿਤ ਮਰਯਾਦਾ ਵਿਚ 'ਗੁਰੂ-ਪੰਥ' ਨੂੰ ਪ੍ਰਭਾਸ਼ਿਤ ਕਰਦਿਆਂ ਲਿਖਿਆ ਹੈ, "ਤਿਆਰ ਬਰ ਤਿਆਰ ਸਿੰਘਾਂ ਦੇ ਸਮੁੱਚੇ ਸਮੂਹ ਨੂੰ 'ਗੁਰੂ-ਪੰਥ' ਆਖਦੇ ਹਨ।". . . ਇਸ ਲਈ ਸਾਡੇ ਸਮੂਹ (ਸਾਰਿਆਂ) ਦੇ ਵਿਅਕਤੀਗਤ ਜੀਵਨ ਦੀ ਦ੍ਰਿੜ੍ਹਤਾ ਨੇ ਪੰਥਕ ਸ਼ਕਤੀ ਨੂੰ ਮਜ਼ਬੂਤ ਕਰਨਾ ਹੈ ਅਤੇ ਵਿਅਕਤੀਗਤ ਜੀਵਨ ਦੀ ਕਮਜ਼ੋਰੀ ਨੇ ਪੰਥਕ ਸ਼ਕਤੀ ਨੂੰ ਕਮਜ਼ੋਰ ਬਣਾਉਣਾ ਹੈ। ਹੋਰ ਕੋਈ ਵੀ ਬਾਹਰੀ ਤਾਕਤ ਗੁਰੂ ਸਾਜੇ 'ਖਾਲਸਾ-ਪੰਥ' ਨੂੰ ਕਮਜ਼ੋਰ ਨਹੀਂ ਕਰ ਸਕਦੀ। ਗੁਰਬਾਣੀ ਦੀ ਛੋਹ ਤੋਂ ਸੱਖਣੇ ਸਾਡੇ ਜੀਵਨ, ਸਾਡੀਆਂ ਅਮੀਰ ਧਾਰਮਿਕ ਪਰੰਪਰਾਵਾਂ ਵਿਚ ਸ਼ਰਧਾ-ਵਿਸ਼ਵਾਸ ਪੈਦਾ ਨਹੀਂ ਕਰ ਸਕਦੇ। ਸ਼ਰਧਾ ਵਿਸ਼ਵਾਸ ਤੋਂ ਬਿਨਾਂ ਅਸੀਂ ਆਪਣੀਆਂ ਪਰੰਪਰਾਵਾਂ ਨੂੰ ਆਪੇ ਰੱਦ ਕਰ ਕੇ ਪੰਥ, ਕੌਮ ਨੂੰ ਚੜ੍ਹਦੀ ਕਲਾ ਵੱਲ ਨਹੀਂ ਲਿਜਾ ਸਕਦੇ।

ਇਸ ਲਈ ਅਸੀਂ 'ਖਾਲਸਾ ਸਿਰਜਣਾ ਦਿਵਸ' ਨੂੰ ਸਵੈ-ਪੜਚੋਲ ਦਿਵਸ ਵਜੋਂ ਮਨਾਈਏ ਕਿ ਅਸੀਂ ਸੱਚਮੁਚ ਸਰਬੰਸਦਾਨੀ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣਾ ਧਾਰਮਿਕ ਪਿਤਾ ਅਤੇ ਮਾਤਾ ਸਾਹਿਬ ਕੌਰ ਜੀ ਨੂੰ ਧਾਰਮਿਕ ਮਾਤਾ ਮੰਨ ਲਿਆ ਹੈ? ਕੀ ਸਾਡਾ ਜਨਮ ਸੱਚਮੁਚ ਕੇਸਗੜ੍ਹ ਸਾਹਿਬ ਦਾ ਹੈ ਤੇ ਵਾਸੀ ਸ੍ਰੀ ਅਨੰਦਪੁਰ ਸਾਹਿਬ ਦੇ ਹਾਂ? ਕੀ ਅਸੀਂ ਇੱਕ ਪਿਤਾ ਦੇ ਪੁੱਤਰ ਹੋਣ ਕਰਕੇ ਸਾਰੇ ਅੰਮ੍ਰਿਤਧਾਰੀਆਂ ਦੇ ਧਾਰਮਿਕ ਭਰਾਤਾ ਹਾਂ? ਜੇਕਰ ਅੰਤਰ-ਆਤਮੇ ਤੋਂ ਜਵਾਬ 'ਹਾਂ' ਵਿਚ ਆਵੇ ਤਾਂ ਇਕ ਨਵਾਂ ਸਵਾਲ ਹੋਰ ਖੜਾ ਹੋ ਜਾਂਦਾ ਹੈ ਕਿ ਜੇਕਰ ਅਸੀਂ ਇੱਕ

ਪਿਤਾ ਦੀ ਸੰਤਾਨ ਹਾਂ, ਇੱਕੋ ਖੰਡੇ-ਬਾਟੇ ਦੇ ਅੰਮ੍ਰਿਤਧਾਰੀ, ਇੱਕੋ ਤਰ੍ਹਾਂ ਦੀ ਪੰਜ ਕਕਾਰੀ ਰਹਿਤ ਦੇ ਧਾਰਨੀ, ਇੱਕ ਅਕਾਲ ਦੇ ਪੁਜਾਰੀ, ਇੱਕੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੰਨਣ ਵਾਲੇ ਹਾਂ, ਤਾਂ ਫਿਰ ਸਾਡੇ ਵਿਚ ਆਪਸੀ ਝਗੜੇ, ਵੈਰ-ਵਿਰੋਧ, ਨਫ਼ਰਤ, ਜਾਤ-ਪਾਤ ਦੇ ਵਿਤਕਰੇ ਇਹ ਸਭ ਕਿਉਂ? ਪੰਥਕ ਏਕਤਾ ਇਤਫ਼ਾਕ ਵਾਲੀ ਗੱਲ ਕਿੱਥੇ ਹੈ? ਫਿਰ ਸਾਨੂੰ ਹੋਰ ਸਵੈ-ਪੜਚੋਲ ਕਰਨੀ ਪਵੇਗੀ ਕਿ ਕੀ ਅਸੀਂ ਅੰਮ੍ਰਿਤ ਛਕ ਕੇ ਅੰਮ੍ਰਿਤ ਦਾ ਪ੍ਰਣ ਅਗਲਾ ਰੁਹਾਨੀ ਸਫ਼ਰ— ਅੰਮ੍ਰਿਤ ਵੇਲਾ ਸਾਂਭਣਾ, ਨਿੱਤਨੇਮ, ਸੇਵਾ, ਸਿਮਰਨ, ਗੁਰਬਾਣੀ ਦਾ ਅਭਿਆਸ ਆਦਿ ਸ਼ੁਰੂ ਕੀਤਾ ਹੈ ਕਿ ਨਹੀਂ। ਇਹ ਸਾਡੀ ਰੁਹਾਨੀ ਪੂੰਜੀ ਹੈ ਜਿਸ ਨਾਲ ਸਾਡਾ ਨਿਆਰਾ ਆਚਾਰ, ਵਿਹਾਰ, ਕਿਰਦਾਰ ਬਣਨਾ ਹੈ। ਪੰਜ ਕਕਾਰੀ ਰਹਿਤ ਇਸ ਰੁਹਾਨੀ ਪੂੰਜੀ ਦੀ ਵਾੜ ਹੈ। ਅਸੀਂ ਅੰਦਰ ਵੀ ਝਾਤ ਮਾਰਨੀ ਹੈ ਕਿ ਰੁਹਾਨੀ ਪੂੰਜੀ ਨਾਮ ਦੀ ਖੇਤੀ ਕਿਤੇ ਸੁੱਕ ਤਾਂ ਨਹੀਂ ਰਹੀ। ਰੁਹਾਨੀ ਜੀਵਨ ਤੋਂ ਬਿਨਾਂ ਗੁਰਸਿੱਖ ਦਾ ਜੀਵਨ ਖੜੋਤ ਹੈ। ਇਸ ਖੜੋਤ ਵਿਚ ਰਹਿ ਕੇ ਅਸੀਂ 'ਪੰਥ ਕੀ ਜੀਤ' ਅਤੇ 'ਧਰਮ ਕਾ ਜੈਕਾਰ' ਦੇ ਅਲੰਬਰਦਾਰ ਨਹੀਂ ਹੋ ਸਕਦੇ। ਇਸ ਲਈ ਪੰਥ ਦੀ ਚੜ੍ਹਦੀ ਕਲਾ ਵਾਸਤੇ ਸਾਨੂੰ ਗੁਰੂ ਦਰਸਾਏ ਬਾਣੀ ਸਿਮਰਨ ਵਾਲੇ ਰੁਹਾਨੀ ਮਾਰਗ ਦੇ ਪਾਂਧੀ ਬਣਨਾ ਹੀ ਪੈਣਾ ਹੈ।

ਪੰਥਕ ਮਜ਼ਬੂਤੀ ਲਈ ਭਾਈ ਵੀਰ ਸਿੰਘ ਜੀ ਨੇ ਸੁੰਦਰ ਨੁਕਤਾ ਦੱਸਿਆ ਹੈ। ਭਾਈ ਸਾਹਿਬ ਅਨੁਸਾਰ—"ਖਾਲਸਾ-ਪੰਥ ਇਕ ਮਹੱਲ ਹੈ ਅਤੇ ਅਸੀਂ ਸਭ ਉਸ ਮਹੱਲ ਦੀਆਂ ਇੱਟਾਂ ਹਾਂ। ਜੇਕਰ ਇੱਟਾਂ ਕੱਚੀਆਂ-ਪਿੱਲੀਆਂ ਹੋਣ ਤਾਂ ਕਦੇ ਵੀ ਮਜਬੂਤ ਮਹੱਲ ਦੀ ਉਸਾਰੀ ਨਹੀਂ ਹੋ ਸਕਦੀ।" ਇਸ ਲਈ ਸਮੂਹਿਕ ਰੂਪ ਵਿਚ ਸੇਵਾ, ਸਿਮਰਨ, ਬਾਣੀ ਤੋਂ ਬਿਨਾਂ ਸਾਡੇ ਕੱਚੇ-ਪਿੱਲੇ ਜੀਵਨ ਮਜ਼ਬੂਤ ਖਾਲਸਾ-ਪੰਥ ਦੀ ਉਸਾਰੀ ਨਹੀਂ ਕਰ ਸਕਦੇ। ਅੱਜ ਜੇਕਰ ਸਾਡੇ ਬੱਚਿਆਂ ਵਿਚ ਜਾਂ ਸਾਡੀਆਂ ਸੰਸਥਾਵਾਂ ਵਿਚ ਕਿਧਰੇ ਕਚਿਆਈ ਹੈ ਤਾਂ ਉਸ ਦੇ ਜ਼ਿੰਮੇਵਾਰ ਅਸੀਂ ਖ਼ੁਦ ਵੀ ਹਾਂ, ਕਿਉਂਕਿ ਘਰ ਨੂੰ ਸੰਨ੍ਹ ਉਦੋਂ ਲਗਦੀ ਹੈ ਜਦੋਂ ਉਸ ਘਰ ਦੀਆਂ ਕੰਧਾਂ ਕਮਜ਼ੋਰ ਹੋਣ।

ਅੱਜ ਧਰਮ ਪ੍ਰਚਾਰ ਦੀਆਂ ਜ਼ਿੰਮੇਵਾਰ ਧਿਰਾਂ, ਅਧਿਆਪਕਾਂ ਅਤੇ ਮਾਪਿਆਂ ਨੂੰ ਦੂਹਰਾ ਫ਼ਰਜ਼ ਅਦਾ ਕਰਨ ਦੀ ਲੋੜ ਹੈ। ਉਨ੍ਹਾਂ ਗੁਰਮਤਿ ਅਨੁਸਾਰੀ ਜੀਵਨ ਜੀਉਦਿਆਂ ਜਿੱਥੇ ਆਪਣੇ ਆਪ ਸਿੱਖੀ ਮਹੱਲ ਦੀਆਂ ਮਜ਼ਬੂਤ ਇੱਟਾਂ ਬਣਨਾ ਹੈ, ਉੱਥੇ ਭਵਿੱਖ ਵਿਚ ਸਿੱਖ-ਪੰਥ ਦੇ ਮਹਿਲ ਦੀਆਂ ਨੀਹਾਂ ਮਜ਼ਬੂਤ ਕਰਨ ਲਈ ਨਵੀਆਂ ਇੱਟਾਂ ਪਕਾ ਕੇ ਮਜ਼ਬੂਤ ਬਣਾਉਣੀਆਂ ਹਨ। ਆਪਣੇ ਬੱਚਿਆਂ ਅਤੇ ਨੌਜੁਆਨ ਪੀੜ੍ਹੀ ਨੂੰ ਗੁਰਬਾਣੀ ਅਤੇ ਗੁਰ-ਇਤਿਹਾਸ ਦੇ ਲੜ ਲਾ ਕੇ ਉਨ੍ਹਾਂ ਦੇ ਉੱਚੇ ਇਖ਼ਲਾਕ ਵਾਲੇ ਕਿਰਦਾਰ ਘੜਨੇ ਹਨ, ਉਨ੍ਹਾਂ ਨੂੰ ਗੁਰਮਤਿ ਸਿਧਾਂਤਾਂ ਦੇ ਪਹਿਰੇਦਾਰ ਬਣਾਉਣਾ ਹੈ। ਜੇਕਰ ਅਸੀਂ ਪੀੜ੍ਹੀ-ਦਰ-ਪੀੜ੍ਹੀ ਆਪਣੀ ਆਉਣ ਵਾਲੀ ਪੀੜ੍ਹੀ ਨੂੰ ਗੁਰਬਾਣੀ ਦਾ ਲੜ ਫੜਾਉਂਦੇ ਜਾਵਾਂਗੇ ਤਾਂ ਸਦਾ ਹੀ 'ਪੰਥ ਕੀ ਜੀਤ' ਅਤੇ 'ਧਰਮ ਕਾ ਜੈਕਾਰ' ਹੁੰਦਾ ਰਹੇਗਾ। ■

# ਧਾਰਮਿਕ ਅਜ਼ਾਦੀ ਅਤੇ ਅਧਿਕਾਰਾਂ ਦਾ ਪ੍ਰਤੀਕ : ਸ੍ਰੀ ਅਨੰਦਪੁਰ ਸਾਹਿਬ

*-ਡਾ. ਪਰਮਵੀਰ ਸਿੰਘ**

ਸ੍ਰੀ ਅਨੰਦਪੁਰ ਸਾਹਿਬ ਸਿੱਖੀ ਦੀ ਸ਼ਾਨ, ਸਵੈਮਾਣ ਅਤੇ ਖ਼ਾਲਸਈ ਮਰਯਾਦਾ ਦਾ ਕੇਂਦਰ ਹੈ। ਇਸ ਨਗਰ ਦੀ ਸ਼ੋਭਾ ਦਾ ਵਰਣਨ ਕਰਦੇ ਹੋਏ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਦਰਬਾਰੀ ਕਵੀ ਹੰਸ ਰਾਮ ਕਹਿੰਦਾ ਹੈ ਕਿ ਇਸ ਨਗਰ ਵਿਖੇ ਚਾਰੇ ਵਰਨ ਅਤੇ ਚਾਰੇ ਆਸ਼ਰਮ ਅਨੰਦ ਨਾਲ ਜੀਵਨ ਬਸਰ ਕਰਦੇ ਹਨ। ਅਨੰਦ ਦੀ ਜੜ੍ਹ ਹੋਣ ਕਰ ਕੇ ਇਸ ਨਗਰ ਦਾ ਨਾਂ ਸ੍ਰੀ ਅਨੰਦਪੁਰ ਸਾਹਿਬ ਹੈ। ਇੱਥੋਂ ਦੇ ਨਿਵਾਸੀ ਸਿੰਘ ਅਤੇ ਮਸੰਦ ਜਿਸ ਨੂੰ ਦੁਖੀ ਦੇਖਦੇ ਹਨ, ਉਸ ਦਾ ਦੁੱਖ ਦੂਰ ਕਰ ਦਿੰਦੇ ਹਨ। ਇਸ ਨਗਰ ਵਿਖੇ ਧਰਮ ਦੇ ਨਾਇਕ ਅਤੇ ਸੂਰਬੀਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਿਵਾਸ ਕਰ ਰਹੇ ਹਨ:

*ਚਾਰ ਬਰਣ ਚਾਰੋਂ ਜਹਾਂ ਆਸ੍ਰਮ ਕਰਤ ਅਨੰਦ।*
*ਤਾਂ ਕੋ ਨਾਮ ਅਨੰਦਪੁਰ ਹੈ ਅਨੰਦ ਕੋ ਕੰਦ।*
*ਸੰਗਤ, ਸਿੰਘ, ਮਸੰਦ ਸਭ ਹੇਰ ਹਰੈ ਪਰ ਪੀਰ।*
*ਤਹਾਂ ਬਸਤ ਗੋਬਿੰਦ ਸਿੰਘ ਧਰਮ ਧੁਰੰਤਰ ਧੀਰ।*

ਇਸ ਨਗਰ ਦੀ ਸ਼ੋਭਾ ਇੱਥੋਂ ਪੈਦਾ ਹੋਏ ਸੰਦੇਸ਼ ਵਿੱਚੋਂ ਪ੍ਰਗਟ ਹੁੰਦੀ ਹੈ। ਇਸ ਨਗਰ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਦੀ ਸਿਖ਼ਰ ਅਤੇ ਸੰਪੂਰਨਤਾ ਦੇ ਦਰਸ਼ਨ ਹੁੰਦੇ ਹਨ। ਖ਼ਾਲਸਈ ਰੂਪ ਵਿਚ ਚਾਰ ਵਰਨਾਂ ਦੀ ਇਕਸੁਰਤਾ ਅਤੇ ਇਕਸਾਰਤਾ, ਬਾਣੀ ਅਤੇ ਬਾਣੇ ਦਾ ਸੁਮੇਲ, ਅਣਖ ਅਤੇ ਸਵੈਮਾਣ ਲਈ ਸੰਘਰਸ਼ ਕਰਨ ਦੀ ਬਿਰਤੀ, ਸ਼ਕਤੀਆਂ ਦਾ ਵਿਕੇਂਦਰੀਕਰਨ ਅਤੇ ਵਿਕੇਂਦਰੀਕਰਨ ਵਿੱਚੋਂ ਪ੍ਰਭੂ-ਮੁਖੀ ਸਾਂਝੀ ਸੁਰ ਪੈਦਾ ਕਰਨ ਅਤੇ ਲੋਕਤੰਤਰੀ ਸੰਸਥਾ ਦੇ ਵਿਕਾਸ ਨੇ ਇਸ ਨਗਰ ਦੇ ਸਿਧਾਂਤਾਂ ਨੂੰ ਇਤਿਹਾਸ ਵਿਚ ਵਿਸ਼ੇਸ਼ ਜਗ੍ਹਾ ਪ੍ਰਦਾਨ ਕੀਤੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਪਹਿਲਾਂ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਮੇਂ ਇਸ ਨਗਰ ਵਿਖੇ ਇੱਕ ਅਜਿਹੀ ਘਟਨਾ ਵਾਪਰੀ ਜਿਸ ਨੇ ਮਾਨਵਤਾ ਵਿਚ ਵਿਸ਼ਵਾਸ ਰੱਖਣ ਵਾਲੇ ਹਰ ਇੱਕ ਮਨੁੱਖ ਦਾ ਧਿਆਨ ਆਪਣੇ ਵੱਲ ਖਿੱਚਿਆ। ਇਹ ਘਟਨਾ ਕਸ਼ਮੀਰੀ ਪੰਡਿਤਾਂ ਦੇ ਧਰਮ ਨੂੰ ਬਚਾਉਣ ਲਈ ਸ੍ਰੀ ਗੁਰੂ ਤੇਗ ਬਹਾਦਰ ਜੀ ਦੁਆਰਾ ਦਿੱਤੀ ਗਈ ਸ਼ਹਾਦਤ ਰਾਹੀਂ ਸੰਸਾਰ ਵਿਚ ਰੂਪਮਾਨ ਹੁੰਦੀ ਹੈ।

ਸਦੀਆਂ ਪਿੱਛੋਂ ਵੀ ਇਤਿਹਾਸ ਦੀਆਂ ਅਜਿਹੀਆਂ ਘਟਨਾਵਾਂ ਉਸ ਸਮੇਂ ਆਪਣੇ-ਆਪ ਸਾਹਮਣੇ ਆ ਜਾਂਦੀਆਂ ਹਨ, ਜਦੋਂ ਸਮਾਜ ਇਸ ਤਰ੍ਹਾਂ ਦੇ ਸੰਕਟ ਦਾ ਸਾਹਮਣਾ ਕਰ ਰਿਹਾ ਹੁੰਦਾ ਹੈ। ਮੌਜੂਦਾ ਸਮੇਂ ਭਾਰਤ ਵਿਚ ਜਿਹੜਾ ਘਟਨਾਕ੍ਰਮ ਚੱਲ ਰਿਹਾ ਹੈ, ਉਸ ਵਿਚ ਇਕ ਪਾਸੇ ਭਾਰਤ ਦੇ ਮੁਸਲਮਾਨ ਆਪਣੇ ਆਪ ਨੂੰ ਅਸੁਰੱਖਿਅਤ ਮਹਿਸੂਸ

**ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ- ੧੪੭੦੦੨; ਮੋ. +੯੧੯੮੭੨੦੯੪੩੨੨*

ਕਰਨ ਲੱਗੇ ਹਨ ਅਤੇ ਦੂਜੇ ਪਾਸੇ ਕਸ਼ਮੀਰ ਦੇ ਤਿੰਨ ਲੱਖ ਤੋਂ ਵਧੇਰੇ ਹਿੰਦੂਆਂ ਨੂੰ ਰਫ਼ਿਊਜ਼ੀ ਕੈਂਪਾਂ ਵਿਚ ਰਹਿਣ ਲਈ ਮਜ਼ਬੂਰ ਹੋਣਾ ਪੈ ਰਿਹਾ ਹੈ। ਲੱਗਭਗ ਤੀਹ ਸਾਲ ਪਹਿਲਾਂ ਮਜ਼ਬੂਰੀ ਕਾਰਨ ਆਪਣੇ ਘਰ-ਬਾਰ ਛੱਡ ਕੇ ਕੈਂਪਾਂ ਵਿਚ ਬੈਠੇ ਇਹ ਹਿੰਦੂ ਭਾਈਚਾਰੇ ਦੇ ਲੋਕ ਆਪਣੇ ਪਿਛੋਕੜ ਨੂੰ ਅਕਸਰ ਯਾਦ ਕਰਦੇ ਰਹਿੰਦੇ ਹਨ। ਇਸੇ ਯਾਦ ਵਿੱਚੋਂ ਉਨ੍ਹਾਂ ਨੂੰ ਸ੍ਰੀ ਅਨੰਦਪੁਰ ਸਾਹਿਬ ਦੀ ਯਾਦ ਵੀ ਤਾਜ਼ਾ ਹੋ ਜਾਂਦੀ ਹੈ, ਜਦੋਂ ਉਨ੍ਹਾਂ ਦੇ ਪੂਰਵਜ ਆਪਣੇ ਧਰਮ ਦੀ ਰੱਖਿਆ ਲਈ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਰਨ ਵਿਚ ਆਏ ਸਨ। ਉਸ ਸਮੇਂ ਪੰਡਿਤ ਕਿਰਪਾ ਰਾਮ ਦੀ ਅਗਵਾਈ ਵਿਚ ਆਏ ਕਸ਼ਮੀਰੀ ਪੰਡਿਤਾਂ ਨੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਗੁਰੂ ਤੇਗ ਬਹਾਦਰ ਜੀ ਦੇ ਸਨਮੁਖ ਜਿਹੜੀ ਬੇਨਤੀ ਕੀਤੀ ਸੀ ਉਸ ਨੂੰ 'ਭੱਟ ਵਹੀਆਂ' ਵਿਚ ਇਸ ਤਰ੍ਹਾਂ ਦਰਜ ਕੀਤਾ ਗਿਆ ਹੈ:

*ਹਾਥ ਜੋਰ ਕਹਿਯੋ ਕਿਰਪਾ ਰਾਮ ਦੱਤ ਬ੍ਰਾਹਮਣ ਮੱਟਨ ਗ੍ਰਾਮ:*
*ਹਮਰੋ ਬਲ ਅਬ ਰਹਯੋ ਨਹਿ ਕਾਈ। ਹੇ ਗੁਰ ਤੇਗ ਬਹਾਦਰ ਰਾਈ।*
*ਗਜ ਕੇ ਬੰਧਨ ਕਾਟਨ ਹਾਰੇ। ਤੁਮ ਗੁਰ ਨਾਨਕ ਕੇ ਹੈਂ ਅਵਤਾਰੇ।*
*ਜਿਮ ਦਰੋਪਤੀ ਰਾਖੀ ਲਾਜ। ਦਿਯੋ ਸਵਾਰ ਸੁਦਾਮੈ ਕਾਜ।*
*ਫਿਰਤ ਫਿਰਤ ਪ੍ਰਭ ਆਏ ਥਾਰੈ। ਥਾਕ ਪਰੈਂ ਹਉਂ ਤਉਂ ਦਰਬਾਰੈ।*
*ਸੇਵਾ ਹਰੀ ਇਮ ਅਰਜ ਗੁਜ਼ਾਰੀ। ਤੁਮ ਕਲਜੁਗ ਕੇ ਕ੍ਰਿਸ਼ਨ ਮੁਰਾਰੀ।*

*ਸ਼ਹੀਦ ਬਿਲਾਸ, ਬੰਦ ੩੫*

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਇਸ ਬੇਨਤੀ 'ਤੇ ਵਿਚਾਰ ਕਰਦੇ ਹੋਏ ਜਿਹੜਾ ਫ਼ੈਸਲਾ ਲਿਆ ਉਸ ਵਿੱਚੋਂ ਸ੍ਰੀ ਅਨੰਦਪੁਰ ਸਾਹਿਬ ਦਾ ਸੰਦੇਸ਼ ਅਤੇ ਭਾਵਨਾ ਪ੍ਰਗਟ ਹੁੰਦੀ ਹੈ। ਧਰਮ ਦੀ ਅਜ਼ਾਦੀ, ਬਰਾਬਰੀ ਵਾਲੇ ਸਮਾਜ ਦੀ ਸਿਰਜਣਾ ਅਤੇ ਸਵੈਮਾਣ ਭਰਪੂਰ ਜੀਵਨ ਬਸਰ ਕਰਨ ਦੀ ਜਿਹੜੀ ਚੇਤਨਾ ਨੌਵੇਂ ਗੁਰੂ ਜੀ ਨੇ ਪ੍ਰਗਟ ਕੀਤੀ ਸੀ, ਉਸੇ ਦਾ ਵਿਕਸਿਤ ਰੂਪ ਖ਼ਾਲਸੇ ਦੀ ਸਿਰਜਣਾ ਵਿੱਚੋਂ ਪ੍ਰਗਟ ਹੁੰਦਾ ਹੈ। ਖ਼ਾਲਸੇ ਦੀ ਮਰਯਾਦਾ ਵਿਚ ਕੇਵਲ ਬਾਣੀ ਅਤੇ ਬਾਣਾ ਹੀ ਸ਼ਾਮਲ ਨਹੀਂ ਸੀ, ਬਲਕਿ ਸਭ ਤੋਂ ਵਧੇਰੇ ਮਹੱਤਵਪੂਰਨ ਗੱਲ ਇਹ ਹੈ ਕਿ ਇਸ ਬਾਣੇ ਨੂੰ ਧਾਰਨ ਕਰਨ ਵਾਲਾ ਜਬਰ ਅਤੇ ਜ਼ੁਲਮ ਦੇ ਵਿਰੁੱਧ ਹਮੇਸ਼ਾਂ ਆਪਣਾ ਸੰਘਰਸ਼ ਜਾਰੀ ਰੱਖੇਗਾ ਅਤੇ ਸ੍ਰੀ ਅਨੰਦਪੁਰ ਸਾਹਿਬ ਦੇ ਸੰਦੇਸ਼ ਪ੍ਰਤੀ ਜੂਝਦਾ ਹੋਇਆ ਆਪਣਾ ਜੀਵਨ ਵੀ ਕੁਰਬਾਨ ਕਰ ਦੇਵੇਗਾ। ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਪੈਦਾ ਹੋਏ ਖ਼ਾਲਸੇ ਨੂੰ ਵਿਸ਼ੇਸ਼ ਗੁਣਾਂ ਦਾ ਧਾਰਨੀ ਹੋਣ ਦੇ ਜਿਹੜੇ ਆਦੇਸ਼ ਦਿੱਤੇ ਗਏ ਸਨ, ਉਨ੍ਹਾਂ ਦਾ ਵਰਣਨ ਕਰਦੇ ਹੋਏ ਭਾਈ ਨੰਦ ਲਾਲ ਜੀ ਲਿਖਦੇ ਹਨ:

*ਖਾਲਸਾ ਸੋਇ ਨਿਰਧਨ ਕੋ ਪਾਲੈ ਖਾਲਸਾ ਸੋਇ ਦੁਸ਼ਟ ਕੋ ਗਾਲੈ।*
*ਖਾਲਸਾ ਸੋਇ ਨਾਮ ਜਪ ਕਰੈ ਖਾਲਸਾ ਸੋਇ ਮਲੇਛ ਪਰ ਚੜ੍ਹੇ।*
*ਖਾਲਸਾ ਸੋਇ ਨਾਮ ਸਿਉਂ ਜੋੜੈ ਖਾਲਸਾ ਸੋਇ ਬੰਧਨ ਕੋ ਤੋੜੇ।*
*ਖਾਲਸਾ ਸੋਇ ਜੋ ਚੜ੍ਹੈ ਤੁਰੰਗ ਖਾਲਸਾ ਸੋਇ ਜੋ ਕਰੈ ਨਿਤ ਜੰਗ।*

*ਖਾਲਸਾ ਸੋਇ ਸ਼ਸਤਰ ਕੋ ਧਾਰੇ ਖਾਲਸਾ ਸੋਇ ਦੁਸ਼ਟ ਕੋ ਮਾਰੇ।*

*(ਤਨਖ਼ਾਹਨਾਮਾ, ੫੦-੫੪)*

ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਪੈਦਾ ਹੋਏ ਅਜਿਹੇ ਗੁਣਾਂ ਵਾਲੇ ਖ਼ਾਲਸੇ ਨੇ ਸਮਾਜ ਵਿਚ ਪ੍ਰੇਮ, ਭਾਈਚਾਰਾ, ਸਾਂਝ ਅਤੇ ਸਹਿਹੋਂਦ ਦੀ ਭਾਵਨਾ ਪੈਦਾ ਕਰਨ ਦੇ ਨਾਲ-ਨਾਲ ਅਣਖ ਅਤੇ ਸਵੈਮਾਣ ਦੀ ਭਾਵਨਾ ਨੂੰ ਉਜਾਗਰ ਕਰਨ 'ਤੇ ਜ਼ੋਰ ਦਿੱਤਾ ਹੈ। ਖ਼ਾਲਸੇ ਦੀ ਜੀਵਨ-ਜਾਚ ਸੰਘਰਸ਼ ਦੇ ਮਾਰਗ 'ਚੋਂ ਹੋ ਕੇ ਗੁਜ਼ਰਦੀ ਹੈ, ਜਿਹੜੀ ਕਿ ਧਾਰਮਿਕ, ਸਮਾਜਿਕ ਅਤੇ ਰਾਜਨੀਤਕ ਕਦਰਾਂ-ਕੀਮਤਾਂ ਦੀ ਬਹਾਲੀ ਲਈ ਸਮਾਜ ਲਈ ਨਿਗਾਹਬਾਨ ਵਾਲੀ ਭੂਮਿਕਾ ਨਿਭਾਉਂਦੀ ਹੈ। ਮਾਖੋਵਾਲ ਤੋਂ ਸ੍ਰੀ ਅਨੰਦਪੁਰ ਸਾਹਿਬ ਦੇ ਰੂਪ ਵਿਚ ਪਰਵਰਤਿਤ ਹੋਇਆ ਇਹ ਨਗਰ ਦੇਸ਼-ਦੁਨੀਆ ਨੂੰ ਭਾਈਚਾਰਕ ਸਾਂਝ ਪੈਦਾ ਕਰਨ ਅਤੇ ਮਨੁੱਖੀ ਹੱਕਾਂ ਦੀ ਰਾਖੀ ਲਈ ਹਮੇਸ਼ਾਂ ਸੰਘਰਸ਼ਸ਼ੀਲ ਰਹਿਣ ਦੀ ਪ੍ਰੇਰਨਾ ਦਿੰਦਾ ਹੈ।

ਇਸ ਨਗਰ ਵਿਖੇ ਭਾਰਤ ਦੀ ਰਾਜਨੀਤੀ, ਸਮਾਜਿਕ ਹਾਲਤ ਅਤੇ ਧਾਰਮਿਕ ਜੀਵਨ ਸੰਬੰਧੀ ਅਕਸਰ ਵਿਚਾਰ-ਚਰਚਾ ਹੁੰਦੀ ਰਹੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਗਵਾਈ ਵਿਚ ਹੋਣ ਵਾਲੇ ਸਾਹਿਤਕ ਅਤੇ ਜੁਝਾਰੂ ਕਾਰਜਾਂ ਵਿੱਚੋਂ ਸਮੇਂ ਦੇ ਸਮਾਜ ਦਾ ਸ਼ੀਸ਼ਾ ਨਜ਼ਰ ਆ ਜਾਂਦਾ ਹੈ, ਜਿਹੜਾ ਕਿ ਇਸ ਗੱਲ ਦਾ ਪ੍ਰਤੀਕ ਸੀ ਕਿ ਧਾਰਮਿਕ ਅਤੇ ਰਾਜਨੀਤਕ ਆਗੂਆਂ ਵੱਲੋਂ ਧਰਮ ਦੇ ਨਾਂ 'ਤੇ ਆਮ ਲੋਕਾਂ ਉੱਤੇ ਕੀਤੇ ਜਾ ਰਹੇ ਜ਼ੁਲਮਾਂ ਨੂੰ ਅੱਖਾਂ ਬੰਦ ਕਰ ਕੇ ਪ੍ਰਵਾਨ ਨਹੀਂ ਕੀਤਾ ਜਾ ਸਕਦਾ। ਗੁਰੂ ਜੀ ਦੇ ਸੰਘਰਸ਼ ਮੁਗ਼ਲਾਂ ਦੀ ਕੱਟੜਪੰਥੀ ਸੋਚ ਦੇ ਵਿਰੋਧ ਦਾ ਪ੍ਰਗਟਾਵਾ ਕਰਦੇ ਹਨ।

ਮੁਗ਼ਲ ਰਾਜ ਸਮੇਂ ਆਮ ਲੋਕਾਂ ਦੇ ਨਾਲ-ਨਾਲ ਦੂਜੇ ਧਰਮ ਦੇ ਵਿਦਵਾਨਾਂ ਨੂੰ ਕਿਸ ਦ੍ਰਿਸ਼ਟੀ ਨਾਲ ਦੇਖਿਆ ਜਾ ਰਿਹਾ ਸੀ, ਉਸ ਦੀ ਮਿਸਾਲ ਭਾਈ ਨੰਦ ਲਾਲ ਦੇ ਜੀਵਨ ਵਿੱਚੋਂ ਪ੍ਰਗਟ ਹੁੰਦੀ ਹੈ। ਕਿਹਾ ਜਾਂਦਾ ਹੈ ਕਿ ਇਕ ਵਾਰੀ ਬਾਦਸ਼ਾਹ ਔਰੰਗਜ਼ੇਬ ਨੇ ਮੁਸਲਿਮ ਵਿਦਵਾਨਾਂ ਕੋਲੋਂ ਕੁਰਾਨ ਦੀ ਇਕ ਆਇਤ ਦੇ ਅਰਥ ਪੁੱਛੇ। ਕਈਆਂ ਨੇ ਅਰਥ ਦੱਸੇ, ਪਰ ਬਾਦਸ਼ਾਹ ਨੂੰ ਤਸੱਲੀ ਨਾ ਹੋਈ। ਬਾਦਸ਼ਾਹ ਦੇ ਪੁੱਤਰ ਸ਼ਹਿਜ਼ਾਦਾ ਮੁਅੱਜ਼ਮ ਨੇ ਇਸ ਆਇਤ ਦੇ ਅਰਥ ਭਾਈ ਨੰਦ ਲਾਲ ਜੀ ਕੋਲੋਂ ਪੁੱਛ ਕੇ ਦੱਸੇ ਤਾਂ ਬਾਦਸ਼ਾਹ ਬਹੁਤ ਖ਼ੁਸ਼ ਹੋਇਆ ਅਤੇ ਉਸ ਨੇ ਵਿਦਵਾਨ ਨੂੰ ਬੁਲਾ ਕੇ ਇਨਾਮ ਦੇਣਾ ਚਾਹਿਆ। ਜਦੋਂ ਉਸ ਨੂੰ ਪਤਾ ਲੱਗਿਆ ਕਿ ਇਹ ਇਕ ਹਿੰਦੂ ਵਿਦਵਾਨ ਹੈ ਤਾਂ ਉਸ ਨੇ ਹੈਰਾਨੀ ਪ੍ਰਗਟ ਕੀਤੀ ਕਿ ਹਾਲੇ ਤਕ ਇਹ ਇਸਲਾਮ ਦੇ ਘੇਰੇ ਵਿਚ ਕਿਉਂ ਨਹੀਂ ਆਇਆ। ਭਾਈ ਨੰਦ ਲਾਲ ਜੀ ਬਾਦਸ਼ਾਹ ਦੀ ਨੀਅਤ ਤਾੜ ਕੇ ਉੱਥੋਂ ਸੁਰੱਖਿਅਤ ਨਿਕਲ ਕੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਰਨ ਵਿਚ ਆ ਗਏ। ਭਾਈ ਨੰਦ ਲਾਲ ਜੀ ਨੂੰ ਉਸ ਸਮੇਂ ਸ੍ਰੀ ਅਨੰਦਪੁਰ ਸਾਹਿਬ ਹੀ ਇਕ ਅਜਿਹਾ ਸੁਤੰਤਰ ਅਤੇ ਸੁਰੱਖਿਅਤ ਸਥਾਨ ਲੱਗ ਰਿਹਾ ਸੀ, ਜਿਹੜਾ ਹਕੂਮਤ ਦੇ ਭੈਅ ਤੋਂ ਮੁਕਤ ਸੀ। ਇੱਥੇ ਆ ਕੇ ਉਸ ਨੇ ਗੁਰੂ ਸਾਹਿਬਾਨ ਪ੍ਰਤੀ ਸ਼ਰਧਾ, ਵਿਚਾਰਧਾਰਾ, ਸਵੈਮਾਣ ਅਤੇ ਖ਼ਾਲਸੇ ਦੀ ਰਹਿਤ ਸੰਬੰਧੀ ਜੋ ਕੁਝ ਦੇਖਿਆ, ਉਸ ਨੂੰ ਕਲਮਬੰਦ ਕਰ ਦਿੱਤਾ।

ਭਾਈ ਨੰਦ ਲਾਲ ਵਾਲੀ ਘਟਨਾ ਦੇ ਨਾਲ-ਨਾਲ ਇਤਿਹਾਸ ਵਿਚ ਅਜਿਹੇ ਅਨੇਕਾਂ ਪ੍ਰਮਾਣ ਮੌਜੂਦ ਹਨ, ਜਿਨ੍ਹਾਂ ਤੋਂ ਮੁਗ਼ਲ ਹਾਕਮਾਂ ਦੀ ਧਾਰਮਿਕ ਅਤੇ ਰਾਜਸੀ ਨੀਤੀ ਦਾ ਗਿਆਨ ਹੁੰਦਾ ਹੈ। ਬਾਦਸ਼ਾਹ ਔਰੰਗਜ਼ੇਬ ਵੱਲੋਂ ਸਰਕਾਰੀ ਤੌਰ 'ਤੇ ਗ਼ੈਰ-ਮੁਸਲਮਾਨਾਂ 'ਤੇ ਜਜ਼ੀਆ ਨਾਂ ਦਾ ਜਿਹੜਾ ਵਿਸ਼ੇਸ਼ ਟੈਕਸ ਲਗਾਇਆ ਗਿਆ ਸੀ, ਉਹ ਹਾਕਮਾਂ ਦੀ ਇੱਕੋ ਧਰਮ ਦੀ ਵਿਸ਼ੇਸ਼ ਰੂਪ ਵਿਚ ਸਥਾਪਤੀ ਵਾਲੀ ਨੀਤੀ ਨੂੰ ਬਿਆਨ ਕਰਦਾ ਸੀ। ਇਹ ਇਕ ਅਜਿਹਾ ਵਿਸ਼ੇਸ਼ ਟੈਕਸ ਸੀ, ਜਿਸ ਬਾਰੇ ਉਸ ਤੋਂ ਪਹਿਲੇ ਮੁਗ਼ਲ ਹਾਕਮਾਂ ਨੇ ਕਦੇ ਸੋਚਿਆ ਵੀ ਨਹੀਂ ਸੀ। ਜਦੋਂ ਲੋਕਾਂ ਨੇ ਬਾਦਸ਼ਾਹ ਔਰੰਗਜ਼ੇਬ ਕੋਲ ਇਸ ਵਿਸ਼ੇਸ਼ ਟੈਕਸ ਲਗਾਉਣ 'ਤੇ ਵਿਰੋਧ ਪ੍ਰਗਟ ਕਰਨ ਦੀ ਕੋਸ਼ਿਸ਼ ਕੀਤੀ ਤਾਂ ਉਨ੍ਹਾਂ ਨੂੰ ਹਾਥੀਆਂ ਦੇ ਪੈਰਾਂ ਹੇਠਾਂ ਕੁਚਲਣ ਦਾ ਹੁਕਮ ਦੇ ਦਿੱਤਾ ਗਿਆ ਅਤੇ ਇਸ ਨਾਲ ਹੀ ਇਸ ਟੈਕਸ ਦੀ ਜਬਰੀ ਵਸੂਲੀ ਦਾ ਹੁਕਮ ਵੀ ਸੁਣਾ ਦਿੱਤਾ। ਬਾਦਸ਼ਾਹ ਔਰੰਗਜ਼ੇਬ ਨੇ ਗ਼ੈਰ-ਮੁਸਲਿਮ ਲੋਕਾਂ ਨੂੰ ਦਬਾਉਣ ਲਈ ਜਿਹੜਾ ਅਗਲਾ ਕਦਮ ਚੁੱਕਿਆ ਉਹ ਸੀ ਉਨ੍ਹਾਂ ਦੇ ਸੱਭਿਆਚਾਰ ਅਤੇ ਮੇਲਿਆਂ ਨੂੰ ਖ਼ਤਮ ਕਰਨਾ। ਇਨ੍ਹਾਂ ਮੇਲਿਆਂ ਅਤੇ ਤਿਉਹਾਰਾਂ ਵਿਚ ਉਸ ਤੋਂ ਪਹਿਲਾਂ ਦੇ ਮੁਗ਼ਲ ਸ਼ਾਸਕ ਆਪ ਹਿੱਸਾ ਲਿੰਦੇ ਸਨ ਅਤੇ ਸਭ ਧਰਮਾਂ ਦੇ ਲੋਕਾਂ ਨੂੰ ਆਪੋ-ਆਪਣੇ ਧਰਮਾਂ ਦੇ ਰੀਤੀ-ਰਿਵਾਜ਼ਾਂ ਅਨੁਸਾਰ ਇਹ ਤਿਉਹਾਰ ਮਨਾਉਣ ਦੀ ਖੁੱਲ੍ਹ ਸੀ। ਪਰ ਬਾਦਸ਼ਾਹ ਔਰੰਗਜ਼ੇਬ ਨੇ ਇਨ੍ਹਾਂ ਤਿਉਹਾਰਾਂ 'ਤੇ ਪਾਬੰਦੀ ਲਗਾ ਦਿੱਤੀ, ਤਾਂ ਕਿ ਗ਼ੈਰ-ਮੁਸਲਿਮ ਲੋਕ ਇਕ ਜਗ੍ਹਾ 'ਤੇ ਇਕੱਠੇ ਨਾ ਹੋ ਸਕਣ। ਔਰੰਗਜ਼ੇਬੀ ਸੋਚ ਦਾ ਜਿਹੜਾ ਪ੍ਰਭਾਵ ਆਮ ਲੋਕਾਂ ਦੇ ਮਨ ਵਿਚ ਵੱਸ ਗਿਆ ਸੀ, ਉਸ ਦਾ ਪ੍ਰਤੀਕਰਮ ਇਤਿਹਾਸ ਦੀਆਂ ਲਿਖਤਾਂ ਵਿੱਚੋਂ ਸਾਹਮਣੇ ਆਉਂਦਾ ਹੈ। ਸ. ਰਤਨ ਸਿੰਘ ਭੰਗੂ ਬਾਦਸ਼ਾਹ ਔਰੰਗਜ਼ੇਬ ਦੀ ਧਾਰਮਿਕ ਨੀਤੀ ਦਾ ਪ੍ਰਗਟਾਵਾ ਕਰਦੇ ਹੋਏ ਲਿਖਦਾ ਹੈ:

*ਹਿੰਦੋ ਹਿੰਦੂ ਨ੍ਰਿਬੀਜ ਹੈ ਕਰਨੇ, ਸ਼ਾਹਿ ਨੁਰੰਗੈ ਯੌ ਲਿਖ ਬਰਨੇ।*
*ਤੁਰਕ ਪ੍ਰਿਥਮੇ ਹੈ ਬਾਹਮਨ ਕਰਨੇ, ਔਰ ਹਿੰਦੂ ਹੈ ਪਾਛੇ ਫਰਨੇ।*

ਸ੍ਰੀ ਅਨੰਦਪੁਰ ਸਾਹਿਬ ਅਜਿਹੀ ਸੋਚ ਦੇ ਵਿਰੋਧ ਦਾ ਪ੍ਰਤੀਕ ਹੈ। ਇਸੇ ਕਰਕੇ ਕਸ਼ਮੀਰੀ ਪੰਡਿਤ ਸ੍ਰੀ ਅਨੰਦਪੁਰ ਸਾਹਿਬ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਰਨ ਆਏ ਸਨ। ਗੁਰੂ ਜੀ ਨੇ ਨਿਰਭਉ ਅਤੇ ਨਿਰਵੈਰ ਭਾਵ ਨਾਲ ਉਨ੍ਹਾਂ ਦੀ ਬਾਂਹ ਫੜੀ ਅਤੇ ਆਪਣਾ ਸਰੀਰ ਹਿੰਦੂ ਧਰਮ ਦੇ ਉਨ੍ਹਾਂ ਧਾਰਮਿਕ ਚਿੰਨ੍ਹਾਂ ਨੂੰ ਬਚਾਉਣ ਲਈ ਦੇ ਦਿੱਤਾ, ਜਿਨ੍ਹਾਂ ਨੂੰ ਪਹਿਲੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਹਿਨਣ ਤੋਂ ਇਨਕਾਰ ਕਰ ਦਿੱਤਾ ਸੀ। ਇਸ ਦਾ ਅਰਥ ਇਹ ਹੋਇਆ ਕਿ ਭਾਵੇਂ ਗੁਰੂ ਜੀ ਨੂੰ ਹਿੰਦੂ ਧਰਮ ਵਿਚ ਕੁਝ ਗੱਲਾਂ ਕੇਵਲ ਫੋਕੇ ਕਰਮ-ਕਾਂਡਾਂ ਦੇ ਰੂਪ ਵਿਚ ਦਿਖਾਈ ਦੇ ਰਹੀਆਂ ਸਨ, ਪਰ ਫਿਰ ਵੀ ਉਹ ਚਾਹੁੰਦੇ ਸਨ ਕਿ ਹਰ ਇਕ ਵਿਅਕਤੀ ਨੂੰ ਆਪੋ-ਆਪਣੇ ਧਰਮ ਦੇ ਅਨੁਸਾਰ ਪੂਜਾ-ਪਾਠ ਅਤੇ ਹੋਰ ਧਾਰਮਿਕ ਕੰਮਾਂ ਦੀ ਅਜ਼ਾਦੀ ਹੋਣੀ ਚਾਹੀਦੀ ਹੈ।

ਇਸ ਤਰ੍ਹਾਂ ਗੁਰੂ ਸਾਹਿਬ ਨੇ ਉਨ੍ਹਾਂ ਦਿਨਾਂ ਵਿਚ ਧਰਮ ਦੀ ਅਜ਼ਾਦੀ ਦੀ ਗੱਲ ਕੀਤੀ, ਜਦੋਂ ਹਕੂਮਤ ਇਸ ਬਾਰੇ ਸੁਣਨਾ ਅਤੇ ਸੋਚਣਾ ਵੀ ਪਾਪ ਸਮਝਦੀ ਸੀ।

ਮੌਜੂਦਾ ਸਮੇਂ ਵਿਚ ਜਦੋਂ ਫਿਰ ਕਸ਼ਮੀਰੀ ਹਿੰਦੂਆਂ ਨੂੰ ਜਬਰ ਅਤੇ ਜ਼ੁਲਮ ਦਾ ਸਾਹਮਣਾ ਕਰਨਾ ਪਿਆ ਤਾਂ ਉਹ ਦੁਬਾਰਾ ਸ੍ਰੀ ਅਨੰਦਪੁਰ ਸਾਹਿਬ ਵਿਖੇ ਆਏ ਸਨ। ੧੯੯੫ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਤੋਂ ਲੱਗਭਗ ੩੨੦ ਸਾਲਾਂ ਬਾਅਦ ੧੫੦੦ ਕਸ਼ਮੀਰੀ ਹਿੰਦੂਆਂ, ਜਿਨ੍ਹਾਂ ਵਿਚ ਇਸਤਰੀਆਂ ਤੇ ਬੱਚੇ ਵੀ ਸ਼ਾਮਲ ਸਨ, ਨੇ ਆਪਣੇ ਉੱਤੇ ਹੋਣ ਵਾਲੇ ਜ਼ੁਲਮਾਂ ਤੋਂ ਬਚਣ ਲਈ ਸ੍ਰੀ ਅਨੰਦਪੁਰ ਸਾਹਿਬ ਨੂੰ ਯਾਦ ਕੀਤਾ। ਜਦੋਂ ਉਹ ਸ੍ਰੀ ਅਨੰਦਪੁਰ ਸਾਹਿਬ ਵਿਖੇ ਆਏ ਤਾਂ ਉਨ੍ਹਾਂ ਦੇ ਹੱਥਾਂ ਵਿਚ ਜਿਹੜੇ ਬੈਨਰ ਫੜ੍ਹੇ ਹੋਏ ਸਨ, ਉਨ੍ਹਾਂ 'ਤੇ ਲਿਖਿਆ ਹੋਇਆ ਸੀ 'ਗੁਰੂ ਤੇਗ ਬਹਾਦਰ ਜੀ ਦਾ ਬਲਿਦਾਨ ਯਾਦ ਰੱਖੇਗਾ ਹਿੰਦੁਸਤਾਨ'।

ਇਸ ਵੱਡੇ ਕਾਫ਼ਲੇ ਦੇ ਰੂਪ ਵਿਚ ਆਏ ਸ਼ਰਨਾਰਥੀਆਂ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਮਹਾਨ ਬਲੀਦਾਨ ਲਈ ਉਨ੍ਹਾਂ ਨੂੰ ਸ਼ਰਧਾਂਜਲੀ ਭੇਟ ਕਰਦੇ ਹੋਏ ਮੌਜੂਦਾ ਸਮੇਂ ਵਿਚ ਉਨ੍ਹਾਂ 'ਤੇ ਹੋ ਰਹੇ ਜ਼ੁਲਮਾਂ ਨੂੰ ਠੱਲ੍ਹ ਪਾਉਣ ਲਈ ਹੌਂਸਲੇ ਅਤੇ ਤਾਕਤ ਲਈ ਅਰਦਾਸ ਵੀ ਕੀਤੀ। ਫਰਕ ਕੇਵਲ ਇਨਾਂ ਹੈ ਕਿ ਉਸ ਵੇਲੇ ਮੁਗ਼ਲਾਂ ਦਾ ਰਾਜ ਸੀ, ਪਰ ਹੁਣ ਦੇਸ਼ ਅਜ਼ਾਦ ਹੈ ਅਤੇ ਦੇਸ਼ ਦੀ ਅਜ਼ਾਦੀ ਤੋਂ ਬਾਅਦ ਵੀ ਜਦੋਂ ਉਹ ਇਸ ਧਰਮ-ਨਿਰਪੱਖ ਦੇਸ਼ ਦੇ ਵਸਨੀਕ ਹਨ ਤਾਂ ਉਨ੍ਹਾਂ ਨੂੰ ਆਪਣੇ ਜਾਨ-ਮਾਲ ਦੀ ਰਾਖੀ ਲਈ ਗੁਰੂ ਜੀ ਦੀ ਸ਼ਰਨ ਆਉਣਾ ਪਿਆ। ਇਸ ਉਪਰੋਕਤ ਕਥਨ ਤੋਂ ਇਕ ਹੋਰ ਗੱਲ ਸਾਹਮਣੇ ਆਉਂਦੀ ਹੈ ਕਿ ਇੰਨੇ ਸਾਲਾਂ ਬਾਅਦ ਵੀ ਉਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੁਆਰਾ ਉਨ੍ਹਾਂ (ਹਿੰਦੂਆਂ) ਦੇ ਧਾਰਮਿਕ ਚਿੰਨ੍ਹਾਂ ਦੀ ਰਖਵਾਲੀ ਲਈ ਦਿੱਤੇ ਗਏ ਬਲੀਦਾਨ ਨੂੰ ਭੁੱਲੇ ਨਹੀਂ ਅਤੇ ਇਹ ਯਾਦ ਅੱਜ ਵੀ ਉਨ੍ਹਾਂ ਦੇ ਮਨਾਂ ਵਿਚ ਸਮਾਈ ਹੋਈ ਹੈ।

ਗੁਰੂ ਜੀ ਦਾ ਮਹਾਨ ਬਲੀਦਾਨ ਅੱਜ ਵੀ ਧਰਮ ਦੀ ਸਹੀ ਸਕਰਿਪਟ ਨੂੰ ਸਮਝਣ ਵਾਲੇ ਵਿਅਕਤੀਆਂ ਲਈ ਮਾਰਗ-ਦਰਸ਼ਨ ਦਾ ਕੰਮ ਕਰ ਰਿਹਾ ਹੈ। ਮੌਜੂਦਾ ਸਮੇਂ ਵਿਚ ਜਦੋਂ ਅਸੀਂ ਵਿਭਿੰਨ ਧਰਮਾਂ ਅਤੇ ਵਿਸ਼ਵਾਸਾਂ ਵਾਲੇ ਸਮਾਜ ਦਾ ਅੰਗ ਹਾਂ ਅਤੇ ਸਮਾਜ ਨੂੰ ਅੱਗੇ ਵੱਧਦੇ ਹੋਏ ਦੇਖਣਾ ਚਾਹੁੰਦੇ ਹਾਂ। ਅਸੀਂ ਚਾਹੁੰਦੇ ਹਾਂ ਕਿ ਸਾਨੂੰ ਵੀ ਵਿਕਸਿਤ ਮੁਲਕਾਂ ਵਾਲੀਆਂ ਸਹੂਲਤਾਂ ਪ੍ਰਾਪਤ ਹੋਣ, ਸਾਡਾ ਦੇਸ਼ ਵੀ ਆਰਥਿਕ ਅਤੇ ਵਿਗਿਆਨਿਕ ਤਰੱਕੀ ਦੀਆਂ ਬੁਲੰਦੀਆਂ ਨੂੰ ਛੂਹੇ, ਸਾਡੇ ਬੱਚੇ ਰੁਜ਼ਗਾਰ ਪ੍ਰਾਪਤ ਕਰਨ ਲਈ ਬਾਹਰ ਜਾ ਰਹੇ ਹਨ ਅਤੇ ਇੱਥੇ ਹੀ ਅਜਿਹਾ ਮਾਹੌਲ ਪੈਦਾ ਹੋਏ ਕਿ ਅਸੀਂ ਪੀੜ੍ਹੀਆਂ ਤਕ ਇਸ ਮੁਲਕ ਦੀ ਤਰੱਕੀ ਵਿਚ ਹਿੱਸਾ ਪਾਉਂਦੇ ਰਹੀਏ, ਤਾਂ ਸਾਡੇ ਲਈ ਇਹ ਬਹੁਤ ਹੀ ਜ਼ਰੂਰੀ ਹੈ ਕਿ ਆਪਸੀ ਸਦਭਾਵਨਾ, ਸੁਹਿਰਦਤਾ, ਸਹਿਹੋਂਦ ਅਤੇ ਸੱਚਾਈ ਵਾਲਾ ਮਾਹੌਲ ਕਾਇਮ ਹੋਵੇ, ਕਿਉਂਕਿ ਧਰਮ ਦੇ ਨਾਂ 'ਤੇ ਸ਼ੁਰੂ ਹੋਇਆ ਕੋਈ ਵੀ ਵਿਵਾਦ ਵੱਡੇ ਸੰਕਟ ਦਾ ਕਾਰਨ ਬਣ ਸਕਦਾ ਅਤੇ ਇਹ ਸਦੀਆਂ ਤਕ ਸਾਡੇ ਲਈ ਪੀੜਾਦਾਇਕ ਸਾਬਤ ਹੋ ਸਕਦਾ ਹੈ। ਸ੍ਰੀ ਅਨੰਦਪੁਰ ਸਾਹਿਬ ਵਿਖੇ ਗੁਰੂ ਸਾਹਿਬਾਨ ਦੁਆਰਾ ਪ੍ਰਦਾਨ ਕੀਤਾ ਗਿਆ ਧਰਮ ਦਾ ਸੰਦੇਸ਼ ਅੱਜ ਵੀ ਲਾਹੇਵੰਦ ਹੈ, ਜਿਹੜਾ ਕਿ ਸਮਾਜ ਦੀਆਂ ਤੰਗ ਵਲਗਣਾਂ ਨੂੰ ਦੂਰ ਕਰ ਕੇ ਪ੍ਰੇਮ ਅਤੇ ਭਾਈਚਾਰੇ ਵਾਲੀ ਭਾਵਨਾ ਦਾ ਸੁਨੇਹਾ ਦਿੰਦਾ ਹੈ। ■

# ਵੈਸਾਖੀ

*-ਭਾਈ ਸਾਹਿਬ ਸਿੰਘ (ਕੈਨੇਡਾ)*

੧੭੫੬ ਬਿਕ੍ਰਮੀ ਦੀ ਪਹਿਲੀ ਵੈਸਾਖ ਨੂੰ ਪਰਮਾਤਮਾ ਨੇ ਬਹੁਤ ਵੱਡੀ ਬਖ਼ਸ਼ਿਸ਼ ਵਾਲਾ ਦਿਨ ਮਨੁੱਖਤਾ ਨੂੰ ਬਖ਼ਸ਼ਿਆ। ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਖੰਡੇ-ਬਾਟੇ ਦਾ ਅੰਮ੍ਰਿਤ ਤਿਆਰ ਕਰ ਕੇ ਛਕਾਇਆ ਤੇ ਪੰਜਾਂ ਪਿਆਰਿਆਂ ਪਾਸੋਂ ਨਾਮ ਲੈਣ ਦੀ ਰੀਤ ਤੋਰੀ। ਜਿਸ ਦਿਨ ਕੋਈ ਵੀ ਪ੍ਰਾਣੀ ਅੰਮ੍ਰਿਤ ਛਕਦਾ ਹੈ ਤਾਂ ਉਸ ਦੇ ਪਹਿਲੇ ਸਾਰੇ ਕੀਤੇ ਕਰਮ ਗੁਨਾਹ ਬਖ਼ਸ਼ ਦਿੱਤੇ ਜਾਂਦੇ ਹਨ। ਜਨਮਾਂ-ਕਰਮਾਂ ਦਾ ਸਾਰਾ ਕਰਜ਼ਾ ਮੁਕਾ ਦਿੱਤਾ ਜਾਂਦਾ ਹੈ।

ਇਸ ਦਿਨ ਜੋ ਨਾਮ ਮਿਲਦਾ ਹੈ ਉਹ ਜਪ ਕੇ ਅਸੀਂ ਪਰਮਾਤਮਾ ਨੂੰ ਮਿਲ ਸਕਦੇ ਹਨ।

ਮਹਾਰਾਜ ਜੀ ਦਾ ਵਾਅਦਾ ਹੈ ਕਿ ਜਦੋਂ ਪੰਜ ਪਿਆਰੇ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਅੰਮ੍ਰਿਤ ਦਾ ਬਾਟਾ ਤਿਆਰ ਕਰਨਗੇ, ਅਸੀਂ ਆਪ ਉਹਦੇ ਵਿਚ ਹਾਜ਼ਰ ਹੋਵਾਂਗੇ। ਸੋ ਉਨ੍ਹਾਂ ਦਾ ਹਾਜ਼ਰ ਹੋਣਾ ਕਿੰਨੀ ਵੱਡੀ ਬਖ਼ਸ਼ਿਸ਼ ਹੈ। ਇਹ ਵੀ ਪਰਮਾਤਮਾ ਨੇ ਮਨੁੱਖਤਾ ਨਾਲ ਪਹਿਲੀ ਵਾਰ ਵਾਅਦਾ ਕੀਤਾ ਹੈ ਕਿੰਨੀ ਵੱਡੀ ਗੱਲ ਹੈ ਕਿ ਉਸ ਦਿਨ ਖ਼ੁਦ ਪਰਮਾਤਮਾ ਹਾਜ਼ਰ ਹੋ ਕੇ ਇਹ ਦਾਤ ਬਖ਼ਸ਼ਦਾ ਹੈ।

ਸਾਰਿਆਂ ਨੂੰ ਇੱਕੋ ਬਾਟੇ ਵਿੱਚੋਂ ਅੰਮ੍ਰਿਤ ਛਕਾਣਾ, ਇੱਕੋ ਥਾਲ ਵਿੱਚੋਂ ਪਰਸ਼ਾਦ ਛਕਾਣਾ, ਇਸਤਰੀ ਤੇ ਮਰਦਾਂ ਨੂੰ ਬਰਾਬਰ ਛਕਾ ਕੇ ਇਹ ਕਿਰਪਾ ਕੀਤੀ ਕਿ ਤੁਸੀਂ ਭੈਣ ਭਰਾ ਹੋ । ਇਹ ਮਰਯਾਦਾ ਬੰਨ ਕੇ ਮਹਾਰਾਜ ਜੀ ਨੇ ਸਦੀਆਂ ਤੋਂ ਊਚ ਨੀਚ ਦੇ ਨਾਮ ਥੱਲੇ ਲਿਤਾੜੀ ਜਾ ਰਹੀ ਮਨੁੱਖ ਜਾਤੀ ਨੂੰ ਕਿਸ ਮੁਕਾਮ 'ਤੇ ਪਹੁੰਚਾ ਦਿੱਤਾ!

ਇਹ ਵੀ ਬਚਨ ਕੀਤੇ ਕਿ ਇਨ੍ਹਾਂ ਕਕਾਰਾਂ ਵਿਚ ਮੈਂ ਆਪ ਵਰਤਾਂਗਾ। ਕਕਾਰ ਦੇ ਕੇ ਇਹ ਬਖ਼ਸ਼ਿਸ਼ ਕੀਤੀ ਕਿ ਇਹ ਸਾਡੇ ਵੱਲੋਂ ਪਿਆਰ ਭਰੇ ਤੋਹਫ਼ੇ ਹਨ ਅਤੇ ਇਨ੍ਹਾਂ ਤੋਹਫ਼ਿਆਂ ਵਿਚ ਸਾਡੀ ਅਥਾਹ ਪਿਆਰਾਂ ਵਾਲੀ ਸ਼ਕਤੀ ਹੈ। ਤੁਸੀਂ ਇਸ ਨੂੰ ਸੰਭਾਲ ਕੇ ਰੱਖਣਾ। ਪ੍ਰੋ. ਪੂਰਨ ਸਿੰਘ ਜੀ ਲਿਖਦੇ ਹਨ ਕਿ ਇਹ ਸਾਡੀਆਂ ਸੁਹਾਗ ਦੀਆਂ ਨਿਸ਼ਾਨੀਆਂ ਹਨ। ਇਕ ਰੱਬੀ ਰੰਗਾਂ ਵਿਚ ਰੰਗੀ ਹੋਈ ਆਤਮਾ ਜੀ ਬਚਨ ਕਰਦੇ ਹਨ ਕਿ ਇਹ ਪਰਮਾਤਮਾ ਪਤੀ ਵੱਲੋਂ ਇਹ ਪਿਆਰਾਂ ਦੇ ਗਹਿਣੇ ਹਨ।

ਬਾਹਰੋਂ ਸਾਨੂੰ ਨਵਾਂ ਨਾਮ ਦਿੱਤਾ ਗਿਆ ਕਿ ਹਰ ਵੀਰ ਆਪਣੇ ਨਾਮ ਨਾਲ 'ਸਿੰਘ' ਸ਼ਬਦ ਲਾਏਗਾ ਅਤੇ ਹਰ ਬੀਬੀ 'ਕੌਰ' ਸ਼ਬਦ ਲਗਾਏਗੀ। ਇਸੇ ਦਿਨ ਸਾਨੂੰ ਪਿਤਾ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਮਾਤਾ ਸਾਹਿਬ ਕੌਰ ਜੀ ਮਿਲੇ। ਜਨਮ-

**ਕੈਨੇਡਾ, ਮੋ. ੧-੫੧੦-੩੩੧-੩੪੫੭, ਭਾਰਤ +੯੧੯੧੪੬੩-੪੯੮੨੨*

ਅਸਥਾਨ ਸ੍ਰੀ ਕੇਸਗੜ੍ਹ ਸਾਹਿਬ ਅਤੇ ਨਾਨਕੇ ਗੁਰੂ ਕੇ ਲਾਹੌਰ ਬਣ ਗਏ। ਵਾਸੀ ਸਾਰੇ ਅਸੀਂ ਸ੍ਰੀ ਅਨੰਦਪੁਰ ਦੇ ਹੋ ਗਏ। ਨਵਾਂ ਨਾਅਾਰਾ ਦਿੱਤਾ— "ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫ਼ਤਹ ॥"

ਇਸ ਦਿਨ ਤੋਂ ਮਨੁੱਖ ਦੀ ਪਰਮਾਤਮਾ ਨੂੰ ਮਿਲਣ ਦੀ ਵਾਰੀ ਅਰੰਭ ਹੁੰਦੀ ਹੈ। ਮਹਾਰਾਜ ਜੀ ਨੇ ਸਾਨੂੰ ਅੰਦਰੋਂ ਅਤੇ ਬਾਹਰੋਂ ਨਵੇਂ ਨਕੋਰ ਬਣਾ ਦਿੱਤਾ। ਅੰਦਰੋਂ ਇਸ ਤਰ੍ਹਾਂ ਕਿ ਪਿਛਲੇ ਜਿਤਨੇ ਵੀ ਕਰਮ ਹੋਏ ਹਨ ਉਨ੍ਹਾਂ ਦਾ ਲੇਖਾ ਪਾੜਦੇ ਹਨ ਅਤੇ ਅੱਗੋਂ ਹੁਕਮ ਹੁੰਦਾ ਹੈ ਕਿ ਹੁਣ ਦਿਨ-ਰਾਤ ਨਾਮ ਜਪਣਾ ਹੈ। ਜਿੰਨਾ ਵੱਧ ਜਪਾਂਗੇ ਓਨਾ ਸਫ਼ਰ ਪਰਮਾਤਮਾ ਦੇ ਘਰ ਦਾ ਮੁੱਕੇਗਾ। ਬਹੁਤੀ ਵਾਰੀ ਅਸੀਂ ਇਹ ਦਾਤ ਲੈ ਕੇ ਅਗਲੇ ਰਸਤੇ 'ਤੇ ਤੁਰਦੇ ਨਹੀਂ, ਸਗੋਂ ਰਸਤੇ ਉੱਪਰ ਪੈਰ ਧਰ ਕੇ ਰੁਕ ਹੀ ਜਾਂਦੇ ਹਾਂ। ਬਸ ਨਿੱਤਨੇਮ ਕਰ ਲੈਣਾ ਤੇ ਮਹਾਰਾਜ ਜੀ ਨੂੰ ਨਮਸਕਾਰ ਕਰ ਕੇ ਸਮਝਦੇ ਹਾਂ ਕਿ ਸਾਡਾ ਬਸ ਇੰਨਾ ਹੀ ਕੰਮ ਹੈ ਜਦੋਂ ਕਿ ਮਹਾਰਾਜ ਜੀ ਤਾਂ ਬਚਨ ਕਰਦੇ ਹਨ ਕਿ ਇਕ-ਇਕ ਸਵਾਸ ਨਾਮ ਜਪਣ ਦਾ ਅਭਿਆਸ ਕਰਨਾ ਹੈ। ਜਿਵੇਂ ਨਦੀ ਸਾਗਰ ਤਕ ਪਹੁੰਚਣ ਤਕ ਚੱਲਦੀ ਰਹਿੰਦੀ ਹੈ ਇਸੇ ਤਰਾਂ ਸਾਨੂੰ ਹੁਕਮ ਹੈ ਕਿ— "ਦਿਨੁ ਰਾਤੀ ਆਰਾਧਹੁ ਪਿਆਰੋ ਨਿਮਖ ਨ ਕੀਜੈ ਢੀਲਾ॥" ਦਰਅਸਲ ਇਸ ਤੋਂ ਬਾਅਦ ਹੀ ਤਾਂ ਨਾਮ ਜਪ ਕੇ ਪਰਮਾਤਮਾ ਦੀਆਂ ਪਰਤੱਖ ਛੋਹਾਂ ਮਿਲਣੀਆਂ ਸਨ। ਜਿਨ੍ਹਾਂ ਨੇ ਸਾਡੇ ਅੰਦਰ ਨੂੰ ਖੇੜੇ ਬਖਸ਼ਣੇ ਹੁੰਦੇ ਹਨ, ਜਿਸ ਛੁਹ ਨੇ ਸਾਡਾ ਅੰਦਰ ਸ਼ਾਂਤ ਤੇ ਸੁਖੀ ਕਰਨਾ ਹੁੰਦਾ ਹੈ। ਜਿਸ ਨੂੰ ਵੇਖ ਕੇ ਹੀ ਪਰਮਾਤਮਾ ਦੇ ਘਰ ਦੀਆਂ ਠੰਡੀਆਂ ਹਵਾਵਾਂ ਨੇ ਸਾਨੂੰ ਆਪਣੇ ਵੱਲ ਖਿੱਚਣਾ ਹੁੰਦਾ ਹੈ। ਸਾਰੀ ਗੁਰਬਾਣੀ ਉਨ੍ਹਾਂ ਛੋਹਾਂ ਦਾ ਹੀ ਜ਼ਿਕਰ ਕਰਦੀ ਹੈ, ਕੇਵਲ ਜ਼ਿਕਰ ਹੀ ਨਹੀਂ ਕਰਦੀ, ਸਗੋਂ ਆਪ ਛੋਹ ਬਖ਼ਸ਼ਦੀ ਹੈ। ਗੁਰਬਾਣੀ ਸਾਡੀ ਆਤਮਾ ਨੂੰ ਨਾਲ ਲੈ ਕੇ ਪਰਮਾਤਮਾ ਦੇ ਘਰ ਵੱਲ ਜਾਂਦੀ ਹੈ। ਜਦੋਂ ਉਨ੍ਹਾਂ ਦੀ ਮਿਹਰ ਨਾਲ ਉਹ ਛੋਹ ਮਿਲਦੀ ਹੈ ਤੇ ਗੁਰਬਾਣੀ ਉਸ ਬਾਰੇ ਬਚਨ ਕਰਦੀ ਹੈ ਤਾਂ ਅਸੀਂ ਉਦੋਂ ਉਨ੍ਹਾਂ ਦੇ ਚਰਨਾਂ ਵਿਚ ਝੁਕ ਝੁਕ ਜਾਂਦੇ ਹਾਂ ਕਿ ਕਮਾਲ ਹੈ ਗੁਰਬਾਣੀ ਦੇ ਇਹ ਬਚਨ ਇੰਨੀਆਂ ਬਖਸ਼ਿਸ਼ਾਂ ਵਾਲੇ ਸਨ। ਜੇ ਅਸੀਂ ਉਸ ਰਸਤੇ 'ਤੇ ਤੁਰਾਂਗੇ ਹੀ ਨਹੀਂ ਤਾਂ ਗੁਰਬਾਣੀ ਦੇ ਬਚਨ ਕਦੇ ਵਿਚਾਰੇ ਹੀ ਨਹੀਂ ਜਾਣਗੇ, ਭਾਵ ਉਨ੍ਹਾਂ ਦੀ ਸਮਝ ਕਦੇ ਪੈਣੀ ਹੀ ਨਹੀਂ। ਜਿਸ ਵੀ ਪ੍ਰਾਣੀ ਨੂੰ ਇਹ ਰੱਬੀ ਛੁਹ ਨਸੀਬ ਹੋਈ ਉਸ ਦੀ ਸਾਰੀ ਜ਼ਿੰਦਗੀ ਬਦਲ ਗਈ। ਜਿਵੇਂ ਬੰਗਾਲ ਦੇ ਰਹਿਣ ਵਾਲੇ ਸੁਆਮੀ ਬ੍ਰਹਮਾ ਨੰਦ ਜੀ ਜਿਨ੍ਹਾਂ ਦੀ ਉਮਰ ੧੨੫ ਸਾਲ ਦੀ ਸੀ। ਉਨ੍ਹਾਂ ਸਾਰੀ ਜਿੰਦਗੀ ਜਪ-ਤਪ ਕੀਤੇ ਪਰ ਅੰਦਰ ਜਿਹੜੀ ਚੀਜ਼ ਲੱਭਦੇ ਸੀ, ਉਹ ਨਾ ਲੱਭੀ। ਫਿਰ ਬੰਗਾਲ ਤੋਂ ਉਹ ਅਨੰਦ ਲੱਭਣ ਲਈ ਪੰਜਾਬ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਆਏ ਤਾਂ ਉਨ੍ਹਾਂ ਦੀ ਆਤਮਾ ਇਕ ਦਮ ਰੱਬੀ ਝਰਨਾਹਟਾਂ ਨਾਲ ਝੰਜੋੜੀ ਗਈ,ਆਤਮਾ ਨੇ ਇਕ ਦਮ ਮਹਿਸੂਸ ਕੀਤਾ ਕਿ ਅਸਲ ਤੱਤ ਵਸਤੂ ਗੁਰੂ ਨਾਨਕ ਸਾਹਿਬ ਜੀ ਦੇ ਘਰ ਹੈ। ਉਹ ਹਰਿਦੁਆਰ ਜਾ ਕੇ ਸੰਗਤ ਵਿਚ ਕਹਿਣ ਲੱਗੇ ਕਿ ਮੈਂ ਭਾਵੇਂ

ਸਾਰੀ ਜ਼ਿੰਦਗੀ ਕਮਾਈ ਕੀਤੀ ਹੈ, ਪਰ ਮੈਨੂੰ ਇਕ ਜਨਮ ਧੰਨ ਗੁਰੂ ਨਾਨਕ ਸਾਹਿਬ ਜੀ ਦੇ ਘਰ ਲੈਣਾ ਪਵੇਗਾ ਜਿੱਥੇ ਉਨ੍ਹਾਂ ਪਾਸੋਂ ਗੁਰੂ-ਦੀਖਿਆ ਲੈ ਕੇ ਹੀ ਬੇੜਾ ਪਾਰ ਹੋਣਾ ਹੈ। ਇਹ ਕਹਿੰਦਿਆ ਉਨ੍ਹਾਂ ਆਪਣੇ ਪ੍ਰਾਣ ਤਿਆਗ ਦਿੱਤੇ।

ਵੈਸਾਖੀ ਵਾਲੇ ਦਿਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਨੇ ਆਮ ਇਨਸਾਨ ਨੂੰ ਰੱਬੀ ਇਨਸਾਨ ਬਣਾਇਆ ਸੀ। ਜਿਹੜੇ ਅਸੂ਼ਲ ਸਿਧਾਂਤ ਦਰਸਾਏ ਉਹ ਸਾਰੇ ਸਾਡਾ ਸੁਭਾਅ ਰੱਬ ਵਰਗਾ ਬਣਾਉਂਦੇ ਹਨ। ਜਿਵੇਂ ਉਹ ਸਾਰੀ ਮਨੁੱਖ ਜਾਤੀ ਨੂੰ ਇੱਕੋ ਜਿਹਾ ਪਿਆਰ ਕਰਦਾ ਹੈ ਤਿਵੇਂ ਖਾਲਸੇ ਨੂੰ ਵੀ ਸਾਰੇ ਸੰਸਾਰ ਨੂੰ ਇੱਕੋ ਜਿਹਾ ਪਿਆਰ ਕਰਨਾ ਸਿਖਾਇਆ। ਸਾਡੇ ਬਜ਼ੁਰਗਾਂ ਨੇ ਇਹ ਗੁਣ ਜਦੋਂ ਸੰਸਾਰ ਦੇ ਸਾਹਮਣੇ ਰੱਖੇ ਤਾਂ ਦੁਸ਼ਮਣ ਵੀ ਦੁਸ਼ਮਣੀ ਛੱਡ ਕੇ ਇਹ ਮਹਾਨ ਸਿੱਖੀ ਨੂੰ ਬਹੁਤ ਕੀਮਤਾਂ ਤਾਰ ਕੇ ਵੀ ਧਾਰਨ ਕਰਦੇ ਰਹੇ। ਇਕ ਵਾਰ ਇੱਕ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦੀ ਬੱਚੀ (ਸਿੰਘਣੀ) ਕਿਧਰੇ ਇੱਕਲੀ ਘੋੜੇ 'ਤੇ ਸਵਾਰ ਹੋ ਕੇ ਜਾ ਰਹੀ ਸੀ। ਅਚਾਨਕ ੨੦ -੨੫ ਤੁਰਕਾਂ ਨੇ ਹਮਲਾ ਕਰ ਦਿੱਤਾ। ਇਸ ਨੇ ਡਟ ਕੇ ਮੁਕਾਬਲਾ ਕੀਤਾ। ੫-੭ ਮਾਰ ਦਿੱਤੇ। ਕੁਝ ਜ਼ਖ਼ਮੀ ਹੋਏ ਤਾਂ ਉਤਨੇ ਚਿਰ ਨੂੰ ਪਿੱਛੋਂ ਸਿੰਘ ਵੀ ਆ ਰਲੇ। ਬਾਕੀ ਭੱਜ ਗਏ। ਸਿੰਘਾਂ ਨੇ ਛੇਤੀ ਨਾਲ ਜ਼ਖ਼ਮੀ ਭੈਣ ਨੂੰ ਪਾਣੀ ਪੀਣ ਲਈ ਪੇਸ਼ ਕੀਤਾ। ਉਸ ਸਮੇਂ ਭੈਣ ਨੇ ਜਵਾਬ ਦਿੱਤਾ ਕਿ ਵੀਰੋ! ਪਹਿਲਾਂ ਮੇਰੇ ਕੋਲ ਪਏ ਇਨ੍ਹਾਂ ਜ਼ਖ਼ਮੀ ਵੀਰਾਂ ਨੂੰ ਪਾਣੀ ਪਿਲਾਉ, ਬਾਅਦ ਵਿਚ ਮੈਨੂੰ ਪਿਲਾਇਆ ਜਾਏ! ਉਹ ਕਹਿਣ ਲੱਗੇ ਇਹ ਤੇਰੀ ਜਾਨ 'ਤੇ ਇੱਜ਼ਤ ਨੂੰ ਹੱਥ ਪਾਉਣ ਵਾਲੇ ਲੋਕ ਹਨ ਤੂੰ ਇਨ੍ਹਾਂ ਨੂੰ ਜਲ ਛਕਾਉਣ ਲਈ ਕਹਿ ਰਹੀ ਹੈਂ! ਉਸ ਭੈਣ ਨੇ ਕਿਹਾ ਕਿ ਜਿੰਨਾ ਚਿਰ ਮੇਰੇ ਸਾਹਮਣੇ ਖਲੋ ਕੇ ਲੜ ਰਹੇ ਸੀ ਉਨ੍ਹਾਂ ਚਿਰ ਹੀ ਦੁਸ਼ਮਣ ਸੀ ਪਰ ਜਦੋਂ ਡਿੱਗ ਪਏ ਹਨ ਤਾਂ ਇਹ ਵੀ ਰੱਬ ਦੇ ਜੀਵ ਹਨ, ਸਾਡੇ ਆਪਣੇ ਭੈਣ-ਭਰਾ ਹੀ ਹਨ! ਬਸ ਇਹ ਬਚਨ ਸੁਣ ਕੇ ਉਨ੍ਹਾਂ ਸਾਰੇ ਜ਼ਖ਼ਮੀਆਂ ਨੇ ਪਾਣੀ ਪੀ ਕੇ ਮੁਆਫੀ ਮੰਗੀ ਤੇ ਸਦਾ ਲਈ ਅੰਮ੍ਰਿਤ ਛਕ ਕੇ ਧੰਨ ਗੁਰੂ ਗੋਬਿੰਦ ਸਿੰਘ ਜੀ ਦੇ ਬੱਚਿਆਂ ਵਿਚ ਸ਼ਾਮਲ ਹੋ ਗਏ। ਇਹ ਸੁਭਾਅ ਕੇਵਲ ਰੱਬ ਦਾ ਹੀ ਹੋ ਸਕਦਾ ਹੈ ਕਿਸੇ ਹੋਰ ਮਨੁੱਖ ਦਾ ਨਹੀਂ। ਗੁਰੂ ਸਾਹਿਬ ਜੀ ਨੇ ਸਾਡਾ ਸੁਭਾਉ ਰੱਬ ਵਰਗਾ ਬਣਾਇਆ ਹੈ। ਮਹਾਰਾਜ ਜੀ ਨੇ ਆਪਣਾ ਰੂਪ ਕਿਹਾ ਹੈ ਕਿ— "ਖਾਲਸਾ ਮੇਰੋ ਰੂਪ ਹੈ ਖਾਸ।" ਮਹਾਰਾਜ ਜੀ ਦਾ ਇਹ ਬਚਨ ਪੜ੍ਹ ਕੇ ਸਾਡੀ ਕਿੰਨੀ ਵੱਡੀ ਜ਼ਿੰਮੇਵਾਰੀ ਬਣ ਜਾਂਦੀ ਹੈ ਕਿ ਅਸੀਂ ਆਪਣੇ ਅੰਦਰ ਅੱਠੇ ਪਹਿਰ ਪਰਮਾਤਮਾ ਦੀ ਯਾਦ ਨੂੰ ਪੱਕਾ ਕਰੀਏ। ਜਿਸ ਨਾਲ ਸਾਡੇ ਅੰਦਰੋਂ ਤਮਾਮ ਬੁਰਾਈਆਂ ਨੇ ਨਿਕਲ ਕੇ ਸ਼ੁਭ ਗੁਣਾਂ ਨੇ ਜਨਮ ਲੈਣਾ ਹੈ। ਮਹਾਰਾਜ ਜੀ ਨੇ ਸਾਫ਼ ਇਹ ਬਚਨ ਕਹੇ ਸੀ ਕਿ ਮੇਰਾ ਖਾਲਸਾ ਉਹ ਹੈ ਜੋ ਦਿਨ-ਰਾਤ ਨਾਮ ਜਪੇਗਾ, ਵਰਤ ਨਹੀ ਰੱਖੇਗਾ, ਮੜੀਆਂ, ਕਬਰਾਂ 'ਤੇ ਮੱਥੇ ਨਹੀਂ ਟੇਕੇਗਾ, ਤੀਰਥਾਂ ਤੇ ਇਸ਼ਨਾਨ ਕਰ ਕੇ ਭਰਮ ਨਹੀ ਪਾਲੇਗਾ ਕਿ ਮੈਂ ਧਰਮ ਕਮਾ ਲਿਆ ਹੈ। ਇਹ ਕੇਵਲ ਅਕਾਲ ਪੁਰਖ ਦੀ ਯਾਦ ਨੂੰ ਹੀ ਪੱਕਾ ਕਰੇਗਾ।

*ਜਾਗਤਿ ਜੋਤਿ ਜਪੈ ਨਿਸਿ ਬਾਸੁਰ ਏਕੁ ਬਿਨਾ ਮਨਿ ਨੈਕ ਨ ਆਨੈ।*

*ਪੂਰਨ ਪ੍ਰੇਮ ਪ੍ਰਤੀਤਿ ਸਜੈ ਬ੍ਰਤ ਗੋਰ ਮੜ੍ਹੀ ਮਠ ਭੂਲ ਨ ਮਾਨੈ।*
*ਤੀਰਥ ਦਾਨ ਦਯਾ ਤਪ ਸੰਜਮ ਏਕੁ ਬਿਨਾਂ ਨਹਿ ਏਕ ਪਛਾਨੈ।*
*ਪੂਰਨ ਜੋਤਿ ਜਗੈ ਘਟ ਮੈਂ ਤਬ ਖਾਲਸ ਤਾਹਿੰ ਨ ਖਾਲਿਸ ਜਾਨੈ ॥*

*(ਸ੍ਰੀ ਦਸਮ ਗ੍ਰੰਥ)*

ਸਾਡੇ ਭਾਗ ਚੰਗੇ ਹਨ ਕਿ ਸਾਨੂੰ ਉਸ ਘਰ ਜਨਮ ਮਿਲਿਆ ਹੈ ਪਰ ਇਸ ਘਰ ਦੇ ਉਸ ਦਿਨ ਹੀ ਬਣੀਂਦਾ ਹੈ ਜਦੋਂ ਉਨ੍ਹਾਂ ਦਾ ਬਚਨ ਅੰਮ੍ਰਿਤ ਛਕਣ ਵਾਲਾ ਮੰਨਿਆ ਜਾਵੇ। ਭਾਈ ਗੁਰਦਾਸ ਜੀ ਬਚਨ ਕਰਦੇ ਹਨ ਕਿ ਜਿਵੇਂ ਪੇਕੇ ਘਰ ਲਾਡਲੀ ਧੀ ਦੇ ਲਾਡ ਵੇਖੇ ਜਾਂਦੇ ਹਨ ਪਰ ਸਹੁਰੇ ਘਰ ਉਹ ਹੀ ਧੀ-ਭੈਣ ਮਾਣ ਪ੍ਰਾਪਤ ਕਰਦੀ ਹੈ ਜੋ ਆਪਣੇ ਪੱਲੇ ਗੁਣ ਲੈ ਕੇ ਜਾਂਦੀ ਹੈ। ਜਿਵੇਂ ਵਾਪਾਰ ਕਰਨ ਗਏ ਉਸੇ ਸਪੁੱਤਰ ਨੂੰ ਮਾਣ ਮਿਲਦਾ ਹੈ ਜੋ ਕਮਾਈ ਕਰ ਕੇ ਵਾਪਸ ਘਰ ਆਵੇ। ਜੰਗ ਸਮੇਂ ਸੂਰਮਾ ਉਸ ਨੂੰ ਹੀ ਮੰਨਿਆ ਜਾਂਦਾ ਹੈ ਜੋ ਜੰਗ ਜਿੱਤ ਕੇ ਆਵੇ ਇਸੇ ਤਰ੍ਹਾਂ ਮਨੁੱਖਾ ਜਨਮ ਪਾ ਕੇ ਜਿਹੜਾ ਪ੍ਰਾਣੀ ਗੁਰੂ ਸਾਹਿਬ ਜੀ ਦੇ ਚਰਨਾਂ ਦੀ ਸ਼ਰਨ ਆਉਂਦਾ ਹੈ ਅਤੇ ਸਾਧ-ਸੰਗਤ ਕਰਦਾ ਹੈ ਉਹ ਹੀ ਪ੍ਰਾਣੀ ਪਰਮਾਤਮਾ ਦੇ ਘਰ ਮਾਣ ਪਾਉਂਦਾ ਹੈ। ਇਸ ਦਿਨ ਅੰਮ੍ਰਿਤ ਛਕ ਕੇ ਉਹ ਇਡਾ ਵੱਡਾ ਕਾਰਜ ਅਸੀਂ ਕਰਦੇ ਹਾਂ ਜਿਸ ਨਾਲ ਸਾਨੂੰ ਦਰਗਾਹ ਵਿਚ ਮਾਣ ਮਿਲਣਾ ਹੈ :

*ਨੈਹਰ ਕੁਆਰਿ ਕੰਨਿਆ ਲਾਡਿਲੀ ਕੈ ਮਾਨੀਅਤਿ*
*ਬਿਆਹੇ ਸਸੁਰਾਰ ਜਾਇ ਗੁਨਨ ਕੈ ਮਾਨੀਐ ॥*
*ਬਨਜ ਬਿਉਹਾਰ ਲਗਿ ਜਾਤ ਹੈ ਬਿਦੇਸਿ ਪ੍ਰਾਨੀ*
*ਕਹੀਏ ਸਪੂਤੁ ਲਾਭ ਲਭਤ ਕੈ ਆਨੀਐ ॥*
*ਜੈਸੇ ਤਉ ਸੰਗ੍ਰਾਮ ਸਮੈ ਪਰ ਦਲ ਮੈ ਅਕੇਲੋ ਜਾਇ*
*ਜੀਤਿ ਆਵੈ ਸੋਈ ਸੂਰੋ ਸੁਭਟੁ ਬਖਾਨੀਐ ॥*
*ਮਾਨਸ ਜਨਮੁ ਪਾਇ ਚਰਨਿ ਸਰਨਿ ਗੁਰ*
*ਸਾਧ ਸੰਗਿ ਮਿਲੈ ਗੁਰ ਦਵਾਰਿ ਪਹਿਚਾਨੀਐ ॥੧੧੮॥*

ਸੋ ਬਹੁਤ ਜ਼ਰੂਰੀ ਹੈ ਕਿ ਹਰ ਪ੍ਰਾਣੀ ਅੰਮ੍ਰਿਤ ਜ਼ਰੂਰ ਛਕੇ। ਸ਼ਾਇਦ ਇਸੇ ਕਰਕੇ ਹੀ ਮਹਾਰਾਜ ਜੀ ਨੇ ਆਪ ਪੰਜਾਂ ਪਿਆਰਿਆਂ ਕੋਲੋਂ ਅੰਮ੍ਰਿਤ ਛਕਿਆ ਸੀ। ਸੋ ਦੋ ਕੰਮ ਹਰ ਸਿੱਖ ਨੇ ਕਰਨੇ ਸੀ ਇਕ ਅੰਮ੍ਰਿਤ ਛਕ ਕੇ ਗੁਰੂ ਸਾਹਿਬ ਜੀ ਪਾਸੋਂ ਨਾਮ ਲੈਣਾ ਤੇ ਦੂਜਾ ਨਾਮ ਦੀ ਟੇਕ ਲੈ ਕੇ ਵਾਹਿਗੁਰੂ ਜੀ ਦੇ ਮਿਲਾਪ ਲਈ ਦਿਨ-ਰਾਤ ਯਤਨ ਕਰਨਾ। ਜੇ ਇਹ ਦੋਵੇਂ ਕੰਮ ਹੀ ਨਾ ਕਰੀਏ ਤਾਂ ਅਸੀਂ ਗੁਰੂ ਸਾਹਿਬ ਜੀ ਵੱਲੋਂ ਬਖ਼ਸ਼ੀਆਂ ਅਮੋਲਕ ਦਾਤਾਂ ਦਾ ਲਾਭ ਨਹੀਂ ਉਠਾ ਸਕਦੇ।

ਜਿਨ੍ਹਾਂ ਨੇ ਮਹਾਰਾਜ ਜੀ ਦੇ ਅਮੋਲਕ ਬਚਨ ਕਮਾਏ ਉਨ੍ਹਾਂ ਦੇ ਕਾਰਨਾਮੇ ਵੇਖ ਕੇ ਹੀ ਸਾਰੀ ਦੁਨੀਆ ਵਿਚ ਸਿੱਖੀ ਦੀ ਧਾਂਕ ਜੰਮੀ ਸੀ। ਅੱਜ ਵੀ ਜਿਨ੍ਹਾਂ ਨੇ ਬਚਨ ਕਮਾਏ ਹਨ ਉਨ੍ਹਾਂ ਦੀ ਬਦੌਲਤ ਹੀ ਲੋਕ ਧੰਨ ਗੁਰੂ ਨਾਨਕ ਸਾਹਿਬ ਜੀ ਦੇ ਘਰ ਵੱਲ ਖਿੱਚੇ ਆਉਂਦੇ ਹਨ।■

# ਛੋਟਾ ਘੱਲੂਘਾਰਾ

*-ਸ. ਮਨਜੀਤ ਸਿੰਘ**

ਦੀਵਾਨ ਲਖਪਤ ਰਾਇ ਜਿਸ ਦੇ ਸਿੱਖ ਵਿਰੋਧੀ ਕਿਰਦਾਰ ਕਰਕੇ ਉਸ ਨੂੰ ਲੱਖੂ ਕਰਕੇ ਪੁਕਾਰਿਆ ਜਾਂਦਾ ਹੈ, ਦਾ ਭਰਾ ਜਸਪਤ ਰਾਇ ਜਿਹੜਾ ਕਿ ਐਮਨਾਬਾਦ ਦਾ ਸਥਾਨਕ ਕਮਾਂਡਰ ਸੀ, ਸਿੱਖਾਂ ਦੇ ਪਿੰਡਾਂ ਤੋਂ ਲਗਾਨ ਇਕੱਠਾ ਕਰਨ ਲਈ ਇਕ ਮੁਹਿੰਮ ਦੀ ਅਗਵਾਈ ਕਰ ਰਿਹਾ ਸੀ। ਸਿੱਖ ਵੈਸਾਖੀ ਦਾ ਤਿਉਹਾਰ ਮਨਾਉਣ ਲਈ ਗੁਰਦੁਆਰਾ ਰੋੜੀ ਸਾਹਿਬ (ਐਮਨਾਬਾਦ) ਇਕੱਠੇ ਹੋ ਗਏ। ਇਹ ਇਕੱਠ ਜਸਪਤ ਰਾਇ ਨੂੰ ਕਿਵੇਂ ਭਾਵੇ ਜੋ ਦਿਲੋਂ ਸਿੰਘਾਂ ਨੂੰ ਨਫ਼ਰਤ ਕਰਦਾ ਸੀ? ਉਸ ਨੇ ਸਿੱਖਾਂ ਨਾਲ ਬਿਨਾਂ ਕਾਰਨ ਝਗੜਾ ਮੁੱਲ ਲੈ ਲਿਆ ਅਤੇ ਲੜਾਈ ਵਿਚ ਸਿੱਖਾਂ ਨੇ ਉਸ ਨੂੰ ਪਾਰ ਬੁਲਾ ਦਿੱਤਾ। ਇਸ ਖ਼ਬਰ ਨੇ ਲੱਖੂ ਨੂੰ ਇਕ ਵਾਰ ਬੇਜਾਨ ਕਰ ਦਿੱਤਾ, ਉਹ ਭੜਕ ਉੱਠਿਆ।

ਲਖਪਤ ਰਾਇ ਨੇ ਆਪਣੀ ਪੱਗ ਉਤਾਰ ਕੇ ਸੂਬੇ ਦੇ ਪੈਰਾਂ ਵਿਚ ਰੱਖ ਦਿੱਤੀ ਅਤੇ ਕਸਮ ਖਾਧੀ-

"I shall tie it on my head only when I have destroyed the Sikhs root and branch. I am a Khatri. Guru Gobind Singh who created the Khalsa was also a Khatri. This Khatri here before you, will destroy what was created by that Khatri. I shall not call myself a Khatri until all Sikhs are destroyed, root and branch."

(ਵੇਖੋ, *Stories from Sikh History Book-V,* ਹੇਮਕੁੰਟ ਪ੍ਰੈੱਸ)

ਲਖਪਤ ਰਾਇ ਨੇ ਦਮਗਜ਼ਾ ਮਾਰਿਆ ਕਿ ਚੂੰਕਿ ਉਹ ਆਪ ਖੱਤਰੀ ਹੈ, ਇਸ ਲਈ ਸ੍ਰੀ ਗੁਰੂ ਨਾਨਕ ਦੇਵ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਵਰਗੇ ਖੱਤਰੀਆਂ ਦੁਆਰਾ ਸਥਾਪਤ ਕੀਤੇ ਹੋਏ ਧਰਮ ਨੂੰ ਉਹ ਜੜ੍ਹੋਂ ਹੀ ਪੁੱਟ ਦੇਵੇਗਾ। ਇਸ ਲਈ ਉਸ ਨੇ ਯਹੀਆ ਖਾਂ ਗਵਰਨਰ ਦੀ ਸਲਾਹ ਨਾਲ ਸਿੱਖਾਂ ਦਾ ਸਰਵਨਾਸ਼ ਕਰ ਦੇਣ ਦਾ ਫੈਸਲਾ ਕਰ ਲਿਆ। ੨ ਜੇਠ ਸੰਮਤ ੧੮੦੩ ਵਿਚ ਦੀਵਾਨ ਲਖਪਤ ਰਾਇ ਨਾਲ ਜੋ ਖਾਲਸੇ ਦੀ ਲੜਾਈ ਕਾਹਨੂੰਵਾਨ ਦੇ ਛੰਭ ਪਾਸ ਹੋਈ, ਉਹ ਛੋਟਾ ਘੱਲੂਘਾਰਾ ਦੇ ਨਾਂ ਨਾਲ ਪ੍ਰਸਿੱਧ ਹੈ।

(ਵੇਖੋ, *ਮਹਾਨ ਕੋਸ਼,* ਭਾਈ ਕਾਨ੍ਹ ਸਿੰਘ ਨਾਭਾ, ਸਫਾ ੪੪੨)

*#੧੩੧੭, ਸੈਕਟਰ ੨੦-ਬੀ, ਚੰਡੀਗੜ੍ਹ।*

ਬਹੁਤ ਸਾਰੀ ਫੌਜ ਨਾਲ ਸਿੱਖਾਂ ਨੂੰ ਘੇਰ ਲਿਆ ਗਿਆ। ਸਿੱਖ ਵਰਤਮਾਨ ਗੁਰਦਾਸਪੁਰ ਦੇ ਜ਼ਿਲ੍ਹੇ ਦੁਆਲੇ ਕਾਹਨੂੰਵਾਨ ਦੇ ਜੰਗਲੀ ਇਲਾਕਿਆਂ ਵਿਚ ਚਲੇ ਗਏ ਪਰ ਮੁਗ਼ਲ ਫੌਜ ਉਨ੍ਹਾਂ ਦਾ ਬਰਾਬਰ ਪਿੱਛਾ ਕਰ ਰਹੀ ਸੀ। ਲਗਾਤਾਰ ਕਈ ਲੜਾਈਆਂ ਹੋਈਆਂ ਜਿਨ੍ਹਾਂ ਵਿਚ ਬਹੁਤ ਸਾਰੇ ਸਿੱਖ ਸ਼ਹੀਦ ਹੋ ਗਏ ਪਰ ਉਹ ਨਿਧੜਕ ਹੋ ਕੇ ਲੜਦੇ ਹੀ ਰਹੇ। ਮੁਗ਼ਲਾਂ ਨੇ ਉਨ੍ਹਾਂ ਜੰਗਲਾਂ ਨੂੰ ਅੱਗ ਲਾ ਦਿੱਤੀ ਜਿਨ੍ਹਾਂ ਵਿਚ ਸਿੱਖ ਛੁਪੇ ਹੋਏ ਸਨ। ਸਿੱਖ ਜੰਮੂ ਵੱਲ ਪਿੱਛੇ ਨੂੰ ਹਟੇ। ਉਨ੍ਹਾਂ ਨੂੰ ਉਮੀਦ ਸੀ ਕਿ ਸ਼ਾਇਦ ਉੱਥੇ ਉਨ੍ਹਾਂ ਨੂੰ ਪਨਾਹ ਮਿਲ ਸਕੇਗੀ, ਪਰ ਪਹਾੜੀ ਲੋਕ ਉਨ੍ਹਾਂ ਉੱਤੇ ਟੁੱਟ ਕੇ ਪਏ ਤੇ ਬਹੁਤ ਸਾਰੇ ਸਿੱਖਾਂ ਨੂੰ ਉਨ੍ਹਾਂ ਨੇ ਲਖਪਤ ਰਾਇ ਦੇ ਹਵਾਲੇ ਕਰ ਦਿੱਤਾ।

'ਪੰਥ ਪ੍ਰਕਾਸ਼' ਅਨੁਸਾਰ :

*ਪਰਬਤ ਦਾਏਂ ਓਰ ਬਾਏਂ ਦਰਿਆਉ ਘੋਰ,*
*ਅੱਗਯੋ ਗਿਰੀਸ ਜੋਰ ਆਏ ਸੈਨ ਭਾਰੀਆ।*
*ਪਾਛੇ ਤੁਰਕਾਨੀ ਦਲ ਆਵਤੋ ਥਾ ਪਾਇ ਬਲ,*
*ਨਗਰ ਬਸੋਲੀ ਢਿਗ ਬਨੀ ਸਿੰਘੈ ਖ੍ਵਾਰੀਆ।*
*ਗੁਰੁ ਦਿਆਲ ਸਿੰਘ ਹਰਿ ਦਿਆਲ ਸਿੰਘ ਡੱਲੇ,*
*ਜਥੇਦਾਰ ਲੈ ਅਪਾਰ ਸਿੰਘਨ ਸੰਗਾਰੀਆ।*
*ਬੜੇ ਸੋ ਦਰਿਆਉ ਮਧ ਪਾਣੀ ਬਹੇ ਜੋਰ,*
*ਬਧ ਡੂਬਗੇ ਬਹੁਤ, ਥੋਰੇ ਲਗੇ ਜਾਇ ਪਾਰੀਆ॥੧੪॥*
*ਉਤ ਤੈ ਨਿਰਾਸ ਹੋਇ ਜੀਵਨੇ ਕੀ ਆਸ ਖੋਇ,*
*ਕੀਨੇ ਮੁਖ ਦਿਸਾ ਦੋਇ ਸਿੰਘਨ ਵਿਚਾਰ ਹੈ।*
*ਏਕ ਓਰ ਕੋਹੀ ਦਿਸ ਦੂਸਰੀ ਤੁਰਕ ਧੋਹੀ,*
*ਗੋਲੇ ਗੋਲੀ ਤੀਰ ਸਮ ਮੇਹ ਰਹੇ ਡਾਰ ਹੈ।*
*ਵੱਟ ਕੈ ਕਸੀਸ ਦਾਂਤ ਪੀਸ ਰੀਸ ਸਿੰਘ ਸੂਰੇ,*
*ਪੈਂਹੈ ਜਿਤ ਵੱਲ ਕਰੈਂ ਛੀੜ ਤੇਗੇ ਮਾਰ ਹੈਂ।*
*ਲੱਖੂ ਆਦਿ ਸਰਦਾ ਤੁਰਕਨ ਕੇ ਰੋਸ ਧਾਰ,*
*ਹਾਲ ਹੂਲ ਪਾਰ ਆਇ ਪੈਹੈਂ ਏਕੈ ਬਾਰ ਹੈਂ॥੧੫॥*

*(ਗਿਆਨੀ ਗਿਆਨ ਸਿੰਘ, ਸਫਾ ੭੮੦)*

ਉਸ ਨੇ ਭਾਰੀ ਗਿਣਤੀ ਵਿਚ ਸਿੱਖ ਕੈਦੀ ਬਣਾ ਕੇ ਲਾਹੌਰ ਲਿਆਂਦੇ ਤੇ ਉਨ੍ਹਾਂ ਨੂੰ ਦਿੱਲੀ ਦਰਵਾਜ਼ੇ ਦੇ ਬਾਹਰ ਖੁੱਲ੍ਹੇਆਮ ਤਲਵਾਰ ਦੇ ਘਾਟ ਉਤਾਰ ਦਿੱਤਾ ਗਿਆ। ਉਨ੍ਹਾਂ ਦੇ ਕਤਲ ਦਾ ਸਥਾਨ ਹੁਣ 'ਸ਼ਹੀਦ ਗੰਜ' ਅਖਵਾਉਂਦਾ ਹੈ। ਉਸ ਸਮੇਂ ਇਕ ਐਲਾਨ ਜਾਰੀ ਕੀਤਾ ਗਿਆ ਤੇ ਧਮਕੀ ਦਿੱਤੀ ਗਈ ਕਿ 'ਗੁਰੂ ਦਾ ਨਾਉਂ ਤਕ ਲੈਣ ਵਾਲੇ ਦਾ ਪੇਟ ਚਾਕ ਕਰ ਦਿੱਤਾ ਜਾਵੇਗਾ।'

ਇਸ ਵੇਲੇ ਸ਼ਹੀਦ ਹੋਏ ਸਿੰਘਾਂ ਦੀ ਗਿਣਤੀ ਦਸ ਹਜ਼ਾਰ ਦੇ ਕਰੀਬ ਸੀ।

ਸ. ਕਰਮ ਸਿੰਘ ਹਿਸਟੋਰੀਅਨ ਕਰਤਾ 'ਅਮਰ ਖਾਲਸਾ' ਅਨੁਸਾਰ :

ਸਿੰਘਾਂ ਲਈ ਇਹ ਬੜੀ ਭਾਰੀ ਸੱਟ ਸੀ। ਸੱਚ ਤਾਂ ਇਹ ਹੈ ਕਿ ਜੇਕਰ ਸਿੰਘਾਂ ਦੀ ਥਾਂ ਕੋਈ ਹੋਰ ਕੌਮ ਹੁੰਦੀ ਤਾਂ ਐਸੀ ਕਰੜੀ ਸੱਟ ਨਾਲ ਜ਼ਰੂਰ ਖਤਮ ਹੋ ਜਾਂਦੀ। ਪਰ ਸਿੰਘਾਂ ਨੇ ਦਿਲ ਨਹੀਂ ਡੁਲ੍ਹਾਇਆ, ਸਗੋਂ ਇਸ ਸਮੇਂ ਵੀ ਚੜ੍ਹਦੀਆਂ ਕਲਾਂ ਵਿਚ ਹੀ ਰਹੇ। ਜੇਕਰ ਇਤਿਹਾਸ ਨੂੰ ਵੇਖਿਆ ਜਾਵੇ ਤਾਂ ਇਹ ਸਿੱਧ ਹੁੰਦਾ ਹੈ ਕਿ ਛੋਟੇ ਘੱਲੂਘਾਰੇ ਤੋਂ ਮਗਰੋਂ ਸਿੰਘਾਂ ਦੀ ਤਾਕਤ ਦਿਨੋ-ਦਿਨ ਵਧਣ ਲੱਗ ਪਈ, ਜਿਸ ਦਾ ਪ੍ਰਤੱਖ ਨਮੂਨਾ ਇਹ ਹੈ ਕਿ ਇਸ ਤੋਂ ਡੇਢ ਕੁ ਸਾਲ ਮਗਰੋਂ ਸਿੰਘਾਂ ਨੇ ਸ੍ਰੀ ਅੰਮ੍ਰਿਤਸਰ ਜੀ ਵਿਖੇ ਰਾਮਰੌਣੀ ਦੀ ਗੜ੍ਹੀ ਬਣਾ ਲਈ।

ਗਿਆਨੀ ਕਰਤਾਰ ਸਿੰਘ ਕਲਾਸਵਾਲੀਏ ਕਰਤਾ 'ਜੌਹਰ ਖਾਲਸਾ' ਅਨੁਸਾਰ:

*ਕਹਿਰ ਵਰਤਯਾ ਸਿੰਘਾਂ ਤੇ ਬੜਾ ਭਾਰਾ,*
*ਚੱਲੀ ਕਹਿਰ ਦੀ ਏਥੇ ਤਲਵਾਰ ਭਾਈ।*
*ਬਹੁਤ ਸਿੰਘ ਸ਼ਹੀਦੀਆਂ ਪਾ ਗਏ,*
*ਕੀਤੀ ਗੇਣਤੀ ਸੱਤ ਹਜ਼ਾਰ ਭਾਈ।*
*ਬਾਕੀ ਜ਼ਖਮ ਤੋਂ ਬਿਨਾਂ ਨਾ ਕੋਈ ਖਾਲੀ,*
*ਜੂਝ ਗਏ ਪੈਦਲ ਅਸਵਾਰ ਭਾਈ।*



## ਬਾਬਾ ਬਕਾਲਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ, ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਪਾਤਸ਼ਾਹੀ ਨੌਵੀਂ, ਬਾਬਾ ਬਕਾਲਾ ਸਾਹਿਬ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸਿੱਖੀ ਦੇ ਪ੍ਰਚਾਰ ਅਤੇ ਪ੍ਰਸਾਰ ਲਈ ੯ ਫਰਵਰੀ, ੨੦੨੦ ਨੂੰ ਉਕਤ ਗੁਰਦੁਆਰਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ਕੁੱਲ ੬੦ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਅੰਮ੍ਰਿਤ ਅਭਿਲਾਖੀਆਂ ਨੂੰ ਗੁਰਦੁਆਰਾ ਸਾਹਿਬ ਵੱਲੋਂ ਕਕਾਰ ਭੇਟਾ-ਰਹਿਤ ਦਿੱਤੇ ਗਏ।

# ਅਕਾਲੀ ਲਹਿਰ ਦਾ ਪਹਿਲਾ ਸ਼ਹੀਦੀ ਸਾਕਾ
# ਸ੍ਰੀ ਤਰਨ ਤਾਰਨ ਸਾਹਿਬ

*-ਸ. ਹਰਵਿੰਦਰ ਸਿੰਘ ਖਾਲਸਾ**

ਸ਼੍ਰੋਮਣੀ ਅਕਾਲੀ ਦਲ ਦੀ ਸਥਾਪਨਾ ੧੪ ਦਸੰਬਰ, ੧੯੨੦ ਈ. ਨੂੰ ਹੋਈ ਸੀ। ਸ਼੍ਰੋਮਣੀ ਅਕਾਲੀ ਦਲ ਦੇ ਅਹੁਦੇਦਾਰਾਂ ਦੀ ਚੋਣ ਕਰਨ ਵਾਸਤੇ ਅਤੇ ਗੁਰਦੁਆਰਿਆਂ ਦੇ ਪ੍ਰਬੰਧ ਨੂੰ ਠੀਕ ਕਰਨ ਲਈ ਸਿੰਘਾਂ ਨੂੰ ਜਥੇਬੰਦ ਕਰਨ ਵਾਸਤੇ ੨੩-੨੪ ਜਨਵਰੀ, ੧੯੨੧ ਈ. ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਇਕੱਠ ਰੱਖਿਆ ਗਿਆ ਸੀ। ਸ਼੍ਰੋਮਣੀ ਅਕਾਲੀ ਦਲ ਦੇ ਇਸ ਇਕੱਠ ਵਿਚ ੨੪ ਜਨਵਰੀ, ੧੯੨੧ ਈ. ਨੂੰ ਇੱਕ ਬੀਬੀ ਨੇ ਤਰਨ ਤਾਰਨ ਸਾਹਿਬ ਦੇ ਗੁਰਦੁਆਰਾ ਸਾਹਿਬ ਦੇ ਮਹੰਤਾਂ ਵੱਲੋਂ ਕੀਤੇ ਗਏ ਅੱਤਿਆਚਾਰ ਅਤੇ ਕਾਲੀਆਂ ਕਰਤੂਤਾਂ ਦਾ ਜ਼ਿਕਰ ਕੀਤਾ। ਉਸ ਨੇ ਦੱਸਿਆ ਕਿ ਇੱਕ ਦਿਨ ਜਦੋਂ ਉਹ ਤਰਨ ਤਾਰਨ ਗੁਰਦੁਆਰਾ ਸਾਹਿਬ ਗਈ ਤਾਂ ਪੁਜਾਰੀਆਂ ਨੇ ਮੇਰੇ ਪੁੱਤਰ ਦੇ ਗਲ਼ ਨਾਲ ਪੱਥਰ ਬੰਨ ਕੇ ਸਰੋਵਰ ਵਿਚ ਸੁੱਟ ਦਿੱਤਾ ਅਤੇ ਉਸ ਦੀ ਜਵਾਨ ਧੀ ਨਾਲ ਛੇੜਖਾਨੀ ਕੀਤੀ ਗਈ। ਇੱਕ ਹਿੰਦੂ ਲੜਕੀ, ਜੋ ਉੱਥੇ ਇਕੱਲੀ ਗਈ ਸੀ, ਨੂੰ ਮਹੰਤ ਦੇ ਚੇਲਿਆਂ ਨੇ ਬੇਪੱਤ ਕੀਤਾ। ਇਹ ਦਰਦਨਾਕ ਵਾਰਤਾ ਸੁਣ ਕੇ ਸੰਗਤ ਵਿਚ ਜੋਸ਼ ਤੇ ਰੋਸ ਪੈਦਾ ਹੋਇਆ। ਕੁਝ ਸਿੰਘ ਗੁੱਸੇ ਵਿਚ ਆ ਕੇ ਉਸੇ ਸਮੇਂ ਤਰਨ ਤਾਰਨ ਸਾਹਿਬ ਜਾਣ ਲਈ ਤਿਆਰ ਹੋ ਗਏ। ਜਥੇਦਾਰ ਤੇਜਾ ਸਿੰਘ 'ਭੁੱਚਰ' ਨੇ ਸਿੰਘਾਂ ਨੂੰ ਸ਼ਾਂਤ ਕੀਤਾ। ਅਕਾਲੀ ਸਿੰਘਾਂ ਨੇ ਉਸੇ ਸਮੇਂ ਅਰਦਾਸ ਕੀਤੀ ਅਤੇ ਗੁਰਦੁਆਰਾ ਤਰਨ ਤਾਰਨ ਸਾਹਿਬ ਦੇ ਸੁਧਾਰ ਵਾਸਤੇ ਅਗਵਾਈ ਅਤੇ ਸਹਾਇਤਾ ਮੰਗੀ।

ਜਥੇਦਾਰ ਤੇਜਾ ਸਿੰਘ 'ਭੁੱਚਰ' ਦੀ ਅਗਵਾਈ ਵਿਚ ਅਗਲੇ ਦਿਨ ਹੀ ੨੫ ਜਨਵਰੀ, ੧੯੨੧ ਈ. ਨੂੰ ੨੦ ਸਿੰਘਾਂ ਦਾ ਜਥਾ ਸਵੇਰ ਦੀ ਗੱਡੀ ਤਰਨ ਤਾਰਨ ਪਹੁੰਚਿਆ। ਸਿੰਘਾਂ ਦਾ ਜਥਾ ਗੁਰਦੁਆਰਾ ਸਾਹਿਬ ਸਵੇਰੇ ੮:੦੦ ਵਜੇ ਦਾਖ਼ਲ ਹੋਇਆ, ਉਸ ਸਮੇਂ ਕੀਰਤਨ ਹੋ ਰਿਹਾ ਸੀ। ਜਥੇ ਦੇ ਸਿੰਘਾਂ ਨੇ ਦਰਬਾਰ ਸਾਹਿਬ ਅੰਦਰ ਬੈਠ ਕੇ ਕੀਰਤਨ ਸੁਣਿਆ।

ਤਰਨ ਤਾਰਨ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ੍ਰੀ ਦਰਬਾਰ ਸਾਹਿਬ ਦੇ ਸਰਬਰਾਹ ਦੇ ਅਧੀਨ ਸੀ। ਜਿਸ ਸਮੇਂ ਸਿੰਘ ਸਭਾ ਲਹਿਰ ਚੱਲੀ ਤਾਂ ਕਈ ਸਿੰਘਾਂ ਨੇ ਗੁਰਦੁਆਰਾ ਤਰਨ ਤਾਰਨ ਸਾਹਿਬ ਦੇ ਪ੍ਰਬੰਧ ਨੂੰ ਸੁਧਾਰਨ ਲਈ ਯਤਨ ਕੀਤਾ। ਭਾਈ ਲਛਮਣ ਸਿੰਘ ਜੀ (ਸ਼ਹੀਦ ਨਨਕਾਣਾ ਸਾਹਿਬ) ਸੰਨ ੧੯੨੦ ਦੇ ਆਖੀਰ ਵਿਚ ਆਪਣੇ

**ਕੋਠੀ ਨੰ: ਏ-੨੪, ਕਰਤਾਰ ਕਲੋਨੀ, ਗੋਨਿਆਣਾ ਰੋਡ, ਬਠਿੰਡਾ-੧੫੧੦੦੧; ਮੋ: +੯੧੯੮੧੫੫੩੩੭੨੫*

ਸਕੂਲ ਦੀਆਂ ਲੜਕੀਆਂ ਦਾ ਜਥਾ ਲੈ ਕੇ ਤਰਨ ਤਾਰਨ ਆਏ ਅਤੇ ਉਨ੍ਹਾਂ ਨੇ ਦਰਬਾਰ ਸਾਹਿਬ ਦੇ ਅੰਦਰ ਕੀਰਤਨ ਕਰਨਾ ਚਾਹਿਆ। ਪੁਜਾਰੀਆਂ ਨੇ ਕੀਰਤਨ ਕਰਨ ਦੀ ਆਗਿਆ ਨਾ ਦਿੱਤੀ ਅਤੇ ਉੱਥੋਂ ਬਾਹਰ ਕੱਢ ਦਿੱਤਾ। ਇਸੇ ਤਰ੍ਹਾਂ ਤਰਨ ਤਾਰਨ ਦੇ ਸੇਵਕ ਜਥੇ ਨੂੰ ੧੧ ਜਨਵਰੀ, ੧੯੨੧ ਈ. ਨੂੰ ਕੀਰਤਨ ਕਰਨ ਤੋਂ ਰੋਕਿਆ ਗਿਆ। ਅਜਿਹਾ ਸਲੂਕ ਸਿੰਘ ਸਭਾ ਲਹਿਰ ਦੇ ਹਮਾਇਤੀਆਂ ਅਤੇ ਹੋਰ ਸਿੱਖਾਂ ਨਾਲ ਵੀ ਕੀਤਾ ਗਿਆ ਸੀ। ਪੁਜਾਰੀਆਂ ਦਾ ਵਤੀਰਾ ਸਿੱਖ ਪੰਥ ਤੇ ਸੁਧਾਰਕਾਂ ਦੇ ਵਿਰੁੱਧ ਸੀ। ਇਨ੍ਹਾਂ ਪੁਜਾਰੀਆਂ ਦਾ ਗੁੰਡਿਆਂ ਨਾਲ ਮੇਲ-ਮਿਲਾਪ ਸੀ। ਜਿਸ ਸਮੇਂ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਚੱਲੀ ਤਾਂ ਤਰਨ ਤਾਰਨ ਦੇ ਪੁਜਾਰੀਆਂ ਨੇ ਡਰ ਕੇ ਮਿ: ਕਿੰਗ, ਕਮਿਸ਼ਨਰ ਲਾਹੌਰ ਨਾਲ ਮੁਲਾਕਾਤ ਕੀਤੀ। ਉਸ ਨੇ ਪੁਜਾਰੀਆਂ ਨੂੰ ਸਮਝਾਉਣ ਦੀ ਥਾਂ, ਡਟੇ ਰਹਿਣ ਲਈ ਕਿਹਾ ਅਤੇ ਮਹੰਤਾਂ ਨੂੰ ਦੱਸਿਆ ਕਿ— "ਲੋੜ ਪੈਣ ਉੱਤੇ ਸਰਕਾਰ ਤੁਹਾਡੀ ਮਦਦ ਕਰੇਗੀ।"

ਜਿਸ ਸਮੇਂ ਜਥੇ ਦੇ ਸਿੰਘ ਦਰਬਾਰ ਸਾਹਿਬ ਬੈਠੇ ਕੀਰਤਨ ਸੁਣ ਰਹੇ ਸਨ ਤਾਂ ਸਿੰਘਾਂ ਨੂੰ ਦੇਖ ਕੇ ਪੁਜਾਰੀ ਗੁੱਸੇ ਵਿਚ ਆ ਗਏ ਅਤੇ ਥੋੜੇ ਜਿਹੇ ਸਮੇਂ ਵਿਚ ਹੀ ਕਿਰਪਾਨਾਂ, ਟਕੂਏ, ਕੁਹਾੜੀਆਂ, ਛਵੀਆਂ ਆਦਿ ਲੈ ਕੇ ਦਰਬਾਰ ਦੇ ਅੰਦਰ ਬੈਠ ਗਏ, ਜਿਨ੍ਹਾਂ ਦੀ ਗਿਣਤੀ ੭੦ ਦੇ ਕਰੀਬ ਸੀ। ਕੁਝ ਸਮੇਂ ਬਾਅਦ ਹੀ ਇਨ੍ਹਾਂ ਪੁਜਾਰੀਆਂ ਦੇ ਬੰਦਿਆਂ ਨੇ ਬੋਲਣਾ ਸ਼ੁਰੂ ਕਰ ਦਿੱਤਾ। ਕੋਈ ਕਹੇ ਟੁੱਕੜੇ-ਟੁੱਕੜੇ ਹੋਵਾਂਗੇ, ਟੁੱਕੜੇ-ਟੁੱਕੜੇ ਕਰ ਦੇਵਾਂਗੇ। ਕੋਈ ਕਹੇ ਕਿ ਇਹ ਸੋਨੇ ਦਾ ਮੰਦਰ ਧੜ 'ਤੇ ਸਿਰ ਰਹਿੰਦੇ ਤਕ ਛੱਡਣ ਨੂੰ ਤਿਆਰ ਨਹੀਂ। ਉਹ ਕਾਫੀ ਵੱਧ-ਘੱਟ ਬੋਲ ਰਹੇ ਸਨ। ਜਥੇਦਾਰ ਤੇਜਾ ਸਿੰਘ 'ਭੁੱਚਰ' ਨੇ ਪੁਜਾਰੀਆਂ ਦੀਆਂ ਹਰਕਤਾਂ ਦੇਖਦੇ ਹੋਏ ਉਨ੍ਹਾਂ ਨੂੰ ਕਿਹਾ ਕਿ ਅਸੀਂ ਤੁਹਾਡੇ ਤੋਂ ਕੋਈ ਕਬਜ਼ਾ ਲੈਣ ਨਹੀਂ ਆਏ, ਸਗੋਂ ਸੰਗਤਾਂ ਦੀਆਂ ਸ਼ਿਕਾਇਤਾਂ ਦੱਸਣ ਆਏ ਹਾਂ ਤਾਂ ਜੋ ਪ੍ਰਬੰਧ ਵਿਚ ਸੁਧਾਰ ਕੀਤਾ ਜਾ ਸਕੇ। ਪੁਜਾਰੀਆਂ ਦੇ ਕੁਝ ਨੌਜਵਾਨ ਜਥੇ ਦੇ ਸਿੰਘਾਂ ਨੂੰ ਗਾਲ੍ਹਾਂ ਵੀ ਕੱਢਣ ਲੱਗ ਪਏ। ਵੈਦ ਭਾਈ ਮੋਹਨ ਸਿੰਘ ਜੀ ਨੇ ਸਾਰੇ ਪੁਜਾਰੀਆਂ ਨੂੰ ਸਮਝਾਇਆ ਕਿ— "ਅਕਾਲੀ ਦਲ ਵੱਲੋਂ ਕੇਵਲ ਸੁਧਾਰ ਦਾ ਵਿਚਾਰ ਹੈ, ਇਨ੍ਹਾਂ ਵਿੱਚੋਂ ਕਿਸੇ ਨੇ ਪੁਜਾਰੀ ਜਾਂ ਗ੍ਰੰਥੀ ਨਹੀਂ ਬਣਨਾ, ਨਾ ਹੀ ਕੋਈ ਸੇਵਾਦਾਰ ਹਟਾ ਕੇ ਨਵੇਂ ਸੇਵਾਦਾਰ ਲਾਉਣੇ ਹਨ। ਇਸ ਤਰ੍ਹਾਂ ਸਮਝਾਉਣ 'ਤੇ ਪੁਜਾਰੀ ਗ੍ਰੰਥੀ ਕੁਝ ਸੰਭਲੇ ਅਤੇ ਵਡੇਰੀ ਉਮਰ ਦੇ ਪੁਜਾਰੀਆਂ ਨੇ ਨੌਜਵਾਨਾਂ ਨੂੰ ਚੁੱਪ ਕਰਵਾ ਕੇ ਆਖਿਆ ਕਿ ਅਸੀਂ ਗੱਲਬਾਤ ਵਾਸਤੇ ਤਿਆਰ ਹਾਂ ਅਤੇ ਸ਼ਾਮ ਨੂੰ ੪:੦੦ ਵਜੇ ਮਿਲ ਕੇ ਗੱਲਬਾਤ ਕਰਾਂਗੇ।

ਦੁਪਹਿਰ ਦੋ ਵਜੇ ਦੇ ਕਰੀਬ ਮਾਸਟਰ ਈਸ਼ਰ ਸਿੰਘ, ਸ. ਮਤਾਬ ਸਿੰਘ ਜੀ ਹੈੱਡ ਮਾਸਟਰ ਸ੍ਰੀ ਗੁਰੂ ਅਰਜਨ ਦੇਵ ਖਾਲਸਾ ਹਾਈ ਸਕੂਲ, ਸ. ਬਿਸ਼ਨ ਸਿੰਘ ਨੰਬਰਦਾਰ,, ਸ. ਸੁੰਦਰ ਸਿੰਘ ਮੈਨੇਜਰ ਕਾਰਖਾਨਾ ਤੇ ਵੈਦ ਮੋਹਨ ਸਿੰਘ ਜੀ, ਬੁੰਗੇ ਪਹੁੰਚੇ ਜਿੱਥੇ

ਜੱਥੇਦਾਰ ਤੇਜਾ ਸਿੰਘ 'ਭੁੱਚਰ', ਸ. ਦਾਨ ਸਿੰਘ ਵਿਛੋਆ, ਜਥੇਦਾਰ ਕਰਤਾਰ ਸਿੰਘ ਝੱਬਰ, ਸ. ਤੋਤਾ ਸਿੰਘ ਪਿਸ਼ਾਵਰੀ ਅਤੇ ਸ੍ਰੀ ਅੰਮ੍ਰਿਤਸਰ ਤੋਂ ਆਏ ਕੁਝ ਹੋਰ ਸੱਜਣ ਵੀ ਬੈਠੇ ਸਨ, ਵਿਚਾਰਾਂ ਹੋਈਆਂ ਕਿ ਜਿਵੇਂ ਵੀ ਹੋ ਸਕੇ ਸ਼ਾਂਤੀ ਨਾਲ ਸਾਰਾ ਕਾਰਜ ਨਿਪਟਿਆ ਜਾਵੇ। ਕੁਝ ਸੱਜਣਾਂ ਨੇ ਦੱਸਿਆ ਕਿ ਇੱਥੋਂ ਦੇ ਪੁਜਾਰੀਆਂ ਦੀਆਂ ਨੀਤੀਆਂ ਠੀਕ ਨਹੀਂ ਹਨ ਅਤੇ ਪੁਜਾਰੀ ਇਹੋ ਜਿਹੇ ਕੁਕਰਮ ਕਰਦੇ ਹਨ ਜੋ ਬਿਆਨਣੇ ਵੀ ਔਖੇ ਹਨ। ਜਥੇਦਾਰ ਤੇਜਾ ਸਿੰਘ 'ਭੁੱਚਰ' ਜੀ ਨੇ ਕਿਹਾ ਕਿ ਅਸੀਂ ਚਾਹੁੰਦੇ ਹਾਂ ਕਿ ਸ਼ਾਂਤੀ ਨਾਲ ਸਮਝੌਤਾ ਹੋ ਕੇ ਅੱਗੇ ਵਾਸਤੇ ਸੁਧਾਰ ਹੋ ਜਾਵੇ। ਅਸੀਂ ਨਹੀਂ ਚਾਹੁੰਦੇ ਕਿ ਕਿਸੇ ਕਿਸਮ ਦਾ ਕੋਈ ਫਸਾਦ ਹੋਵੇ ਤੇ ਨਾ ਹੀ ਸਾਡੇ ਵੱਲੋਂ ਕਿਸੇ 'ਤੇ ਹੱਥ ਉੱਠੇਗਾ। ਜਿੱਥੋਂ ਤਕ ਪੁਜਾਰੀਆਂ ਵੱਲੋਂ ਧਮਕੀਆਂ ਦੇਣ ਦੀ ਗੱਲ ਹੈ, ਅਸੀਂ ਡਰਦੇ ਵੀ ਨਹੀਂ ਅਕਾਲੀ ਦਲ ਵਾਲੇ ਪਹਿਲੇ ਹੀ ਸੀਸ ਗੁਰੂ ਭੇਟ-ਕਰ ਚੁੱਕੇ ਹੋਏ ਹਨ।

ਪੁਜਾਰੀਆਂ ਨੇ ਗੱਲਬਾਤ ਕਰਨ ਲਈ ਨਿਹਾਲ ਸਿੰਘ, ਸੇਵਾ ਸਿੰਘ, ਗੁਰਬਖਸ਼ ਸਿੰਘ, ਗੁਰਦਿੱਤ ਸਿੰਘ, ਤੇਜਾ ਸਿੰਘ ਨੂੰ ਨਾਮਜ਼ਦ ਕੀਤਾ। ਅਕਾਲੀਆਂ ਵੱਲੋਂ ਜਥੇਦਾਰ ਤੇਜਾ ਸਿੰਘ 'ਭੁੱਚਰ', ਜਥੇਦਾਰ ਕਰਤਾਰ ਸਿੰਘ ਝੱਬਰ, ਸ. ਬਲਵੰਤ ਸਿੰਘ ਕੁੱਲ੍ਹਾ, ਸ. ਦਾਨ ਸਿੰਘ ਵਿਛੋਆ, ਹਕੀਮ ਬਹਾਦਰ ਸਿੰਘ ਨਾਮਜ਼ਦ ਹੋਏ। ਸੰਗਤ ਵੱਲੋਂ ਮਾਸਟਰ ਈਸ਼ਰ ਸਿੰਘ, ਹੈੱਡ ਮਾਸਟਰ ਮਤਾਬ ਸਿੰਘ, ਸ. ਬਿਸ਼ਨ ਸਿੰਘ ਨੰਬਰਦਾਰ, ਸ. ਸੁੰਦਰ ਸਿੰਘ ਕਾਰਖਾਨੇ ਵਾਲੇ ਅਤੇ ਵੈਦ ਮੋਹਨ ਸਿੰਘ ਜੀ, ਸ਼ਹਿਰ ਵੱਲੋਂ ਭਾਈ ਜੱਸਾ ਸਿੰਘ, ਸ. ਗਿਆਨ ਸਿੰਘ ਮੰਡੀ ਵਾਲੇ, ਸ. ਧਰਮ ਸਿੰਘ ਰਈਸ ਉਸਮਾ ਤੇ ਕੁਝ ਹੋਰ ਸੱਜਣ ਜੋ ਸ੍ਰੀ ਅੰਮ੍ਰਿਤਸਰ ਤੋਂ ਆਏ ਸਨ। ਸ਼ਾਮ ਨੂੰ ਚਾਰ ਵਜੇ ਢੋਟੀਆਂ ਵਾਲੇ ਬੁੰਗੇ ਵਿਚ ਗੱਲਬਾਤ ਉਪਰੰਤ ਜਥੇਦਾਰ ਤੇਜਾ ਸਿੰਘ ਭੁੱਚਰ ਨੇ ਪੰਜ ਸ਼ਰਤਾਂ ਦੱਸੀਆਂ ਕਿ ਜੇ ਪੁਜਾਰੀ ਸਿੰਘ ਇਹ ਮਨਜ਼ੂਰ ਕਰ ਲੈਣ ਤਾਂ ਸਮਝੌਤਾ ਛੇਤੀ ਹੋ ਸਕਦਾ ਹੈ ਤੇ ਅਕਾਲੀ ਦਲ ਕਿਸੇ ਹੋਰ ਥਾਂ ਸੁਧਾਰ ਦੀ ਸੇਵਾ ਵਾਸਤੇ ਚਾਲੇ ਪਾ ਦੇਵੇਗਾ ਉਹ ਸ਼ਰਤਾਂ ਇਹ ਹਨ :-

੧. ਗੁਰਦੁਆਰੇ ਦਾ ਪ੍ਰਬੰਧ ਸ਼੍ਰੋਮਣੀ ਕਮੇਟੀ ਦੇ ਨਿਯਮਾਂ ਅਨੁਸਾਰ ਹੋਵੇ।
੨. ਗੁਰਦੁਆਰੇ ਦੇ ਪ੍ਰਬੰਧ ਲਈ ਇਕ ਸਥਾਨਕ ਕਮੇਟੀ ਬਣਾਈ ਜਾਵੇ, ਜੋ ਸ਼੍ਰੋਮਣੀ ਕਮੇਟੀ ਨਾਲ ਸੰਬੰਧਿਤ ਹੋਵੇ।
੩. ਕੁਰੀਤੀਆਂ ਦੂਰ ਕੀਤੀਆਂ ਜਾਣ।
੪. ਗੁਰਦੁਆਰੇ ਦੇ ਗ੍ਰੰਥੀ, ਸੇਵਾਦਾਰ ਅੰਮ੍ਰਿਤਧਾਰੀ ਹੋਣ।
੫. ਜੋ ਪੁਜਾਰੀ ਸਿੱਖੀ ਰਹਿਤ ਦੇ ਨਿਯਮਾਂ ਨੂੰ ਭੰਗ ਕਰੇ, ਉਸ ਨੂੰ ਸੰਗਤ ਦੰਡ ਦੇਵੇ।

ਪੁਜਾਰੀਆਂ ਦੇ ਪ੍ਰਤੀਨਿਧ ਇਨ੍ਹਾਂ ਸ਼ਰਤਾਂ ਨੂੰ ਮੰਨਣ ਲਈ ਸਹਿਮਤ ਹੋ ਗਏ, ਪਰ ਉਨ੍ਹਾਂ ਨੇ ਕਿਹਾ ਕਿ ਸਾਨੂੰ ਇਸ ਬਾਬਤ ਸਾਰੇ ਭਰਾਵਾਂ (ਗ੍ਰੰਥੀ ਪੁਜਾਰੀ) ਨਾਲ ਸਲਾਹ-ਮਸ਼ਵਰਾ ਕਰਨ ਦਾ ਮੌਕਾ ਦਿੱਤਾ ਜਾਵੇ। ਇਹ ਕਹਿ ਕੇ ਉਹ ਬੁੰਗੇ ਤੋਂ ਬਾਹਰ ਆ ਗਏ। ਦੂਜੇ ਪਾਸੇ ਪੁਜਾਰੀਆਂ ਦੇ ਬੰਦੇ ਗੁਰਦਿੱਤ ਸਿੰਘ ਦੇ ਮਕਾਨ 'ਤੇ ਇਕੱਠੇ ਹੋ ਕੇ

ਸਿੰਘਾਂ ਉੱਪਰ ਹਮਲਾ ਕਰਨ ਦੀਆਂ ਤਿਆਰੀਆਂ ਕਰ ਰਹੇ ਸਨ। ਉਨ੍ਹਾਂ ਨੇ ਹਥਿਆਰ ਤੇ ਬਾਰੂਦ ਇਕੱਠਾ ਕੀਤਾ ਹੋਇਆ ਸੀ। ਰਾਤ ਦੇ ਸਾਢੇ ਅੱਠ ਵਜੇ ਦੋ ਪੁਜਾਰੀ ਆਏ ਅਤੇ ਉਨ੍ਹਾਂ ਨੇ ਸਿੱਖ ਆਗੂਆਂ ਨੂੰ ਕਿਹਾ ਕਿ ਸਾਰੇ ਪੁਜਾਰੀਆਂ ਨੇ ਇਕੱਠੇ ਹੋ ਕੇ ਪੰਥ ਦੀਆਂ ਸ਼ਰਤਾਂ ਪ੍ਰਵਾਨ ਕਰ ਲਈਆਂ ਹਨ। ਤੁਸੀਂ ਛੇਤੀ ਸਾਫ਼ ਕਾਗਜ਼ 'ਤੇ ਲਿਖ ਲਵੋ ਤੇ ਅੰਦਰ ਚੱਲ ਕੇ ਦਸਤਖ਼ਤ ਕਰਵਾ ਲਵੋ। ਸ. ਦਾਨ ਸਿੰਘ ਵਿਛੋਆ ਨੇ ਕਿਹਾ ਕਿ ਹੁਣ ਤਕ ਦੇ ਤੁਹਾਡੇ ਲੱਛਣ ਤੇ ਅੰਦਰ ਦੇ ਸਮਾਚਾਰ ਠੀਕ ਨਹੀਂ ਲੱਗ ਰਹੇ। ਪਰ ਮਹੰਤਾਂ ਨੇ ਹੱਸ ਕੇ ਆਖਿਆ ਕਿ ਇਸ ਵਿਚ ਕੋਈ ਸਾਜ਼ਿਸ਼ ਨਹੀਂ ਹੈ। ਸਿੱਖ ਆਗੂਆਂ ਨੇ ਭਾਈ ਮੋਹਨ ਸਿੰਘ ਵੈਦ ਨੂੰ ਭੇਜਿਆ ਕਿ ਉਹ ਤੈਅ ਕੀਤੀਆਂ ਪੰਜੇ ਸ਼ਰਤਾਂ ਨੂੰ ਸਾਫ ਕਾਗਜ਼ 'ਤੇ ਲਿਖ ਲਿਆਉਣ। ਵੈਦ ਜੀ ਨੇ ਗੁਰਦੁਆਰੇ ਦੇ ਬਾਹਰ ਖੜੇ ਤਹਿਸੀਲਦਾਰ, ਸਰਕਲ ਇੰਸਪੈਕਟਰ ਅਤੇ ਅਹਿਲਕਾਰਾਂ ਨੂੰ ਇਸ ਦੀ ਇਤਲਾਹ ਵੀ ਦੇ ਦਿੱਤੀ ਤਾਂ ਤਹਿਸੀਲਦਾਰ ਨਵਾਬ ਅਬਦੁਲ ਹੁਸੈਨ ਸਾਹਿਬ ਕਜਲਬਾਸ ਬੜੇ ਹੀ ਪ੍ਰਸੰਨ ਹੋਏ ਕਿ ਰਾਜ਼ੀਨਾਮਾ ਹੋ ਚੱਲਿਆ ਹੈ, ਉਸ ਨੇ ਖ਼ੁਦਾ ਦਾ ਸ਼ੁਕਰ ਕੀਤਾ ਤੇ ਦੁਆ ਕੀਤੀ ਕਿ ਸੁਲ੍ਹਾ ਸਿਰੇ ਚੜ੍ਹ ਜਾਵੇ।

ਦਰਬਾਰ ਸਾਹਿਬ ਦੇ ਅੰਦਰ ਪੁਜਾਰੀ ਤੇ ਉਨ੍ਹਾਂ ਦੇ ਆਦਮੀ ਇਕੱਠੇ ਹੋ ਗਏ। ਜਥੇ ਦੇ ਕੁਝ ਸਿੰਘ ਸ. ਬਲਵੰਤ ਸਿੰਘ ਕੁਲ੍ਹਾ ਤੇ ਸ. ਸਰਨ ਸਿੰਘ ਦੇ ਨਾਲ ਗੁਰਦੁਆਰੇ ਦੇ ਅੰਦਰ ਗਏ। ਹਕੀਮ ਬਹਾਦਰ ਸਿੰਘ ਦੀਵਾਨ ਵਿਚ ਲੈਕਚਰ ਦੇ ਰਿਹਾ ਸੀ ਕਿ ਪੁਜਾਰੀਆਂ ਵੱਲੋਂ ਇਕ ਗੋਲਾ ਸੁੱਟਿਆ ਗਿਆ। ਪੰਜ-ਚਾਰ ਗੋਲੇ ਹੋਰ ਸੁੱਟੇ ਗਏ। ਉਨ੍ਹਾਂ ਦੇ ਫੱਟਣ ਨਾਲ ਕਈ ਆਦਮੀ ਜ਼ਖ਼ਮੀ ਹੋ ਗਏ। ਇਹ ਗੋਲੇ, ਇੱਟਾਂ ਤੇ ਵੱਟੇ ਗੁਰਦਿੱਤ ਸਿੰਘ ਪੁਜਾਰੀ ਦੇ ਮਕਾਨ ਤੋਂ ਸੁੱਟੇ ਗਏ, ਜਿੱਥੇ ਪੁਜਾਰੀਆਂ ਦੇ ਆਦਮੀ ਛੁਪੇ ਹੋਏ ਸਨ। ਪੁਜਾਰੀਆਂ ਨੇ ਦਰਬਾਰ ਸਾਹਿਬ ਦੇ ਅੰਦਰ ਦਾ ਚਿਰਾਗ ਬੁਝਾ ਕੇ ਪਰਦੇ ਸੁੱਟ ਦਿੱਤੇ ਅਤੇ ਪੁਜਾਰੀਆਂ ਦੇ ਬੰਦਿਆਂ ਨੇ ਛਵੀਆਂ, ਕੁਹਾੜੀਆਂ ਨਾਲ ਸਿੰਘਾਂ ਉੱਪਰ ਹਮਲਾ ਬੋਲ ਦਿੱਤਾ। ਜਥੇ ਦੇ ਸਿੰਘ ਫੱਟ ਖਾਂਦੇ ਭੀ ਇਹੋ ਆਵਾਜ਼ਾਂ ਦਿੰਦੇ ਰਹੇ ਕਿ ਅਸੀਂ ਦਰਬਾਰ ਸਾਹਿਬ ਦੇ ਅੰਦਰ ਅਤੇ ਜਥੇਦਾਰ ਜੀ ਦੇ ਹੁਕਮ ਬਿਨਾਂ ਹੱਥ ਨਹੀਂ ਚੁੱਕਣਾ। ਮਰਨਾ ਹੈ, ਮਾਰਨਾ ਨਹੀਂ। ਫੱਟੜਾਂ ਨੇ ਆਵਾਜ਼ਾਂ ਮਾਰੀਆਂ ਤਾਂ ਵੀ ਜਥੇਦਾਰ ਜੀ ਨੇ ਇਹੋ ਆਵਾਜ਼ ਦਿੱਤੀ ਮਾਰਨਾ ਨਹੀਂ, ਸੰਭਲੋ ਬਾਹਰ ਆ ਜਾਵੋ। ਗ੍ਰੰਥੀ ਪੁਜਾਰੀ ਕਾਰਾ ਕਰ ਕੇ ਭੱਜ ਗਏ। ਤਿੰਨ ਜਣੇ ਸਰੋਵਰ ਵਿਚ ਤਰ ਕੇ ਬਾਹਰ ਨਿਕਲ ਗਏ। ਸੰਗਤ ਨੂੰ ਘਟਨਾ ਦਾ ਪਤਾ ਲੱਗਦਿਆਂ ਹੀ ਦਰਬਾਰ ਸਾਹਿਬ ਅੰਦਰ ਦਾਖ਼ਲ ਹੋਈ। ਦੋ ਸਿੰਘ ਲਹੂ-ਲੁਹਾਨ ਹੋਏ ਪਏ ਸਨ। ਫ਼ਰਸ਼ ਲਹੂ ਨਾਲ ਭਰਿਆ ਪਿਆ ਸੀ। ਵੈਦ ਭਾਈ ਮੋਹਨ ਸਿੰਘ ਜੀ ਨੇ ਬਾਹਰ ਪੁਲਿਸ ਦੇ ਅਫ਼ਸਰਾਂ ਨੂੰ ਦੱਸਿਆ ਤਾਂ ਕੁਝ ਸਮੇਂ ਬਾਅਦ ਹੀ ਸਰਕਾਰੀ ਡਾਕਟਰ ਪਹੁੰਚ ਗਏ ਅਤੇ ਉਨ੍ਹਾਂ ਦੀ ਆਗਿਆ ਅਨੁਸਾਰ ਭਾਈ ਹਜ਼ਾਰਾ ਸਿੰਘ ਅਲਾਦੀਨਪੁਰ, ਭਾਈ ਈਸ਼ਰ ਸਿੰਘ ਜੀ, ਭਾਈ ਹੁਕਮ ਸਿੰਘ ਜੀ,

ਭਾਈ ਬੇਲਾ ਸਿੰਘ ਜੀ, ਸ. ਬਲਵੰਤ ਸਿੰਘ ਸੂਬੇਦਾਰ, ਭਾਈ ਗੁਰਬਖ਼ਸ਼ ਸਿੰਘ ਜੀ, ਭਾਈ ਲਾਭ ਸਿੰਘ ਜੀ, ਸ. ਤੋਤਾ ਸਿੰਘ ਜੀ ਅਤੇ ੧੦ ਦੇ ਕਰੀਬ ਹੋਰ ਫੱਟੜ ਹਸਪਤਾਲ ਪਹੁੰਚਾਏ ਗਏ। ਤਹਿਸੀਲਦਾਰ ਸਾਹਿਬ ਨੇ ਕਈਆਂ ਦੇ ਬਿਆਨ ਕਲਮਬੱਧ ਕੀਤੇ। ਇਸੇ ਸਮੇਂ ਰਾਤ ਦੇ ੧੨:੦੦ ਵਜੇ ਦੇ ਕਰੀਬ ਇਕ ਪੁਜਾਰੀ ਕ੍ਰਿਪਾ ਸਿੰਘ ਮੰਜੇ 'ਤੇ ਆਇਆ ਜਿਸ ਨੇ ਪੂਰੀ ਸ਼ਰਾਬ ਪੀਤੀ ਹੋਈ ਸੀ ਅਤੇ ਆਖਦਾ ਸੀ ਮੈਨੂੰ ਕਈ ਕੁਹਾੜੇ ਵੱਜੇ ਹਨ, ਪਰ ਜ਼ਖ਼ਮ ਕੋਈ ਨਹੀਂ ਸੀ। ਸਾਰੇ ਅਫ਼ਸਰ ਉਸ ਦੀ ਸ਼ਰਾਬੀ ਹਾਲਤ ਦੇਖ ਕੇ ਹੱਸਣ ਲੱਗ ਪਏ ਅਤੇ ਉਸ ਦੇ ਵਾਰਸ ਉਸ ਨੂੰ ਵਾਪਸ ਘਰ ਲੈ ਗਏ। ਇਸ ਤੋਂ ਪਹਿਲਾਂ ਨਾਇਬ ਤਹਿਸੀਲਦਾਰ ਅਤੇ ਇੰਸਪੈਕਟਰ, ਪੁਜਾਰੀਆਂ ਦੇ ਮਕਾਨ 'ਤੇ ਗਏ। ਉਨ੍ਹਾਂ ਨੇ ਕੋਈ ਪੁਜਾਰੀ ਜ਼ਖ਼ਮੀ ਨਹੀਂ ਦੇਖਿਆ। ਦੂਜੇ ਦਿਨ, ਪੁਜਾਰੀਆਂ ਨੇ ੧੩ ਆਦਮੀ ਜ਼ਖ਼ਮੀ ਬਣਾ ਕੇ ਮੰਜੀਆਂ 'ਤੇ ਪਾ ਕੇ ਹਸਪਤਾਲ ਭੇਜੇ।

ਸਿੰਘਾਂ ਨੇ ੨੬ ਜਨਵਰੀ, ੧੯੨੧ ਈ. ਨੂੰ ਗੁਰਦੁਆਰਾ ਤਰਨ ਤਾਰਨ ਸਾਹਿਬ ਦਾ ਪ੍ਰਬੰਧ ਸੰਭਾਲ ਲਿਆ। ਦਰਬਾਰ ਸਾਹਿਬ ਵਿੱਚੋਂ ਖ਼ੂਨ ਧੋਤਾ ਗਿਆ। ਡਿਪਟੀ ਕਮਿਸ਼ਨਰ ਤੇ ਸੁਪ੍ਰਿੰਟੈਂਡੈਂਟ ਪੁਲਿਸ ਤਰਨ ਤਾਰਨ ਪਹੁੰਚ ਗਏ। ਉਨ੍ਹਾਂ ਨੇ ਅਕਾਲੀਆਂ ਨਾਲ ਹਮਦਰਦੀ ਪ੍ਰਗਟ ਕੀਤੀ ਤੇ ਕਿਹਾ ਕਿ ਪੁਜਾਰੀਆਂ ਵਿਰੁੱਧ ਕੇਸ ਦਰਜ ਕਰਵਾਓ, ਪਰ ਸਿੰਘ ਨੇ ਉੱਤਰ ਦਿੱਤਾ— "ਅਸੀਂ ਮੁਸੀਬਤਾਂ ਸਹਾਰ ਕੇ ਹੋਰ ਕਈ ਗੁਰਦੁਆਰਿਆਂ ਦਾ ਸੁਧਾਰ ਕਰਨਾ ਹੈ।"

ਇਸ ਸਾਕੇ ਵਿਚ ਭਾਈ ਹਜ਼ਾਰਾ ਸਿੰਘ ਅਲਾਦੀਪੁਰ ੨੭ ਜਨਵਰੀ ਨੂੰ ਸ਼ਹੀਦੀ ਪਾ ਗਏ। ਜਿਨ੍ਹਾਂ ਦਾ ਅੰਤਮ ਸਸਕਾਰ ੨੮ ਜਨਵਰੀ, ੧੯੨੧ ਈ. ਨੂੰ ਕੀਤਾ ਗਿਆ। ਭਾਈ ਹੁਕਮ ਸਿੰਘ ਵਸਾਊਕੋਟ ਜ਼ਿਲ੍ਹਾ ਗੁਰਦਾਸਪੁਰ ੪ ਫ਼ਰਵਰੀ, ੧੯੨੧ ਈ. ਨੂੰ ਚੜ੍ਹਾਈ ਕਰ ਗਏ। ਇਹ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਦੀਆਂ ਪਹਿਲੀਆਂ ਸ਼ਹੀਦੀਆਂ ਸਨ।

ਕਾਂਗਰਸ ਵੱਲੋਂ ਇਸ ਸਾਕੇ ਦੀ ਪੜਤਾਲ ਲਈ ਡਾਕਟਰ ਕਿਚਲੂ, ਲਾਲਾ ਭੋਲਾ ਨਾਥ ਤੇ ਲਾਲਾ ਗਿਰਧਾਰੀ ਲਾਲ ਦੀ ਇੱਕ ਕਮੇਟੀ ਬਣਾਈ ਗਈ, ਜਿਸ ਨੇ ਤਰਨਤਾਰਨ ਜਾ ਕੇ ਪੜਤਾਲ ਕੀਤੀ। ਇਸ ਕਮੇਟੀ ਦੇ ਸਾਹਮਣੇ ਪੁਜਾਰੀਆਂ ਨੇ ਸਾਰੀ ਗੱਲ ਮੰਨੀ ਤੇ ਲਿਖਤੀ ਮਾਫ਼ੀਨਾਮਾ ਪੇਸ਼ ਕੀਤਾ। ਉਸ ਵਿਚ ਦਰਜ ਸੀ— "ਸਾਡੀਆਂ ਭੁੱਲਾਂ ਨੂੰ ਮਾਫ਼ ਕੀਤਾ ਜਾਵੇ। ਅਕਾਲੀ ਸਾਡੇ ਵਿਰੁੱਧ ਕੋਈ ਮੁਕੱਦਮਾ ਨਾ ਕਰਨ।"

ਉਸ ਸਮੇਂ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਚਲਾਉਣ ਲਈ ਭਰੇ ਦੀਵਾਨ ਵਿਚ ਇੱਕ ਪੰਦਰ੍ਹਾਂ ਮੈਂਬਰੀ ਆਰਜ਼ੀ ਕਮੇਟੀ ਬਣਾਈ ਗਈ ਜਦ ਤਕ ਸ਼੍ਰੋਮਣੀ ਕਮੇਟੀ ਵੱਲੋਂ ਪੱਕਾ ਪ੍ਰਬੰਧ ਨਾ ਹੋ ਜਾਵੇ। ਇਸ ਕਮੇਟੀ ਦੇ ਮੈਂਬਰ ਸਨ:-

੧. ਸਰਦਾਰ ਬਲਵੰਤ ਸਿੰਘ ਜੀ ਸੂਬੇਦਾਰ ਕੁੱਲਾ, ਪ੍ਰਧਾਨ

੨. ਸਰਦਾਰ ਧਰਮ ਸਿੰਘ ਜੀ ਰਈਸ ਉਸਮਾ, ਉਪ ਪ੍ਰਧਾਨ
੩. ਸਰਦਾਰ ਮਤਾਬ ਸਿੰਘ, ਹੈੱਡ ਮਾਸਟਰ
੪. ਸਰਦਾਰ ਬਿਸ਼ਨ ਸਿੰਘ ਜੀ, ਨੰਬਰਦਾਰ
੫. ਭਾਈ ਸੁੰਦਰ ਸਿੰਘ ਜੀ, ਮੈਨੇਜਰ ਕਾਰਖਾਨਾ
੬. ਭਾਈ ਸੰਤ ਸਿੰਘ ਜੀ, ਸਕੱਤਰ ਸਿੰਘ ਸਭਾ
੭. ਸਰਦਾਰ ਅਮਰ ਸਿੰਘ ਝਬਾਲ
੮. ਜਥੇਦਾਰ ਤੇਜਾ ਸਿੰਘ ਜੀ
੯. ਸਰਦਾਰ ਕਿਸ਼ਨ ਸਿੰਘ ਜੀ ਭੁੱਚਰ ਵਾਲੇ
੧੦. ਸਰਦਾਰ ਹਜ਼ਾਰਾ ਸਿੰਘ ਜੀ ਜਾਮਾ ਰਾਇ
੧੧. ਸਰਦਾਰ ਹਰਨਾਮ ਸਿੰਘ ਜੀ ਨੌਸ਼ਹਿਰਾ
੧੨. ਸਰਦਾਰ ਤੇਜਾ ਸਿੰਘ ਪੰਡੋਰੀ
੧੩. ਵੈਦ ਭਾਈ ਮੋਹਨ ਸਿੰਘ ਜੀ
੧੪. ਬਾਬਾ ਕੇਹਰ ਸਿੰਘ ਪੱਟੀ
੧੫. ਸਰਦਾਰ ਤੇਜਾ ਸਿੰਘ ਬੁਰਜਵਾਲਾ

ਇਹ ਸਾਰੇ ਮੈਂਬਰ ਸੰਗਤ ਵੱਲੋਂ ਸਰਬ-ਸੰਮਤੀ ਨਾਲ ਪ੍ਰਵਾਨ ਕੀਤੇ ਗਏ ਅਤੇ ਦੀਵਾਨ ਦੇਰ ਰਾਤ ਤਕ ਚੱਲਦਾ ਰਿਹਾ। ਪੁਜਾਰੀਆਂ ਨੇ ਦਫ਼ਾ-੧੪੫ ਜ਼ੋਰੀ ਕਬਜ਼ਾ ਲੈਣ ਦੇ ਜੁਰਮ ਵਿਚ ਅਕਾਲੀ ਸਿੰਘਾਂ ਦੇ ਵਿਰੁੱਧ ਕੇਸ ਕੀਤਾ। ਪਰ ੯ ਜੁਲਾਈ, ੧੯੨੧ ਈ. ਨੂੰ ਪੁਜਾਰੀਆਂ ਦੀ ਦਰਖ਼ਾਸਤ ਰੱਦ ਹੋ ਗਈ। ਪੁਜਾਰੀਆਂ ਨੇ ਅਕਾਲੀਆਂ ਵਿਰੁੱਧ ਰਿਪੋਰਟ ਕੀਤੀ ਹੋਈ ਸੀ, ਇਸ ਲਈ ਜ਼ਿਲ੍ਹਾ ਸੈਸ਼ਨ ਜੱਜ ਨੇ ਪੁਲਿਸ ਨੂੰ ਕਾਰਵਾਈ ਕਰਨ ਲਈ ਹੁਕਮ ਦਿੱਤਾ। ਅਕਤੂਬਰ ੧੯੨੧ ਵਿਚ ਦਫ਼ਾ-੧੪੮, ੧੪੯, ੩੦੪ ਅਧੀਨ ੧੬ ਪੁਜਾਰੀਆਂ ਤੇ ੧੭ ਅਕਾਲੀ ਸਿੰਘਾਂ ਵਿਰੁੱਧ ਫ਼ਰਦ ਜੁਰਮ ਲਾ ਦਿੱਤਾ ਗਿਆ। ਕੋਰਟ ਵੱਲੋਂ ੯ ਜਨਵਰੀ, ੧੯੨੨ ਈ. ਨੂੰ ੧੫ ਪੁਜਾਰੀਆਂ ਨੂੰ ਤਿੰਨ-ਤਿੰਨ ਸਾਲ ਕੈਦ ਤੇ ਇਕ ਨੂੰ ੫੦ ਰੁਪਏ ਜੁਰਮਾਨੇ ਦੀ ਸਜ਼ਾ ਦਿੱਤੀ ਗਈ। ਅਕਾਲੀ ਸਿੰਘ 'ਚੋਂ ੧੫ ਨੂੰ ਇੱਕ-ਇੱਕ ਸਾਲ ਕੈਦ ਤੇ ੫੦ ਰੁਪਏ ਜੁਰਮਾਨਾ ਕੀਤਾ ਗਿਆ ਅਤੇ ਕੋਰਟ ਨੇ ਵੈਦ ਭਾਈ ਮੋਹਨ ਸਿੰਘ ਜੀ ਤੇ ਹੈੱਡ ਮਾਸਟਰ ਮਤਾਬ ਸਿੰਘ ਨੂੰ ਬਰੀ ਕਰ ਦਿੱਤਾ। ਸੈਸ਼ਨ ਜੱਜ ਨੇ ਪੁਜਾਰੀਆਂ ਦੀ ਸਜ਼ਾ ੯-੯ ਮਹੀਨੇ ਅਤੇ ਅਕਾਲੀ ਸਿੰਘਾਂ ਦੀ ਸਜ਼ਾ ੬-੬ ਮਹੀਨੇ ਕਰ ਦਿੱਤੀ।

ਭਾਈ ਹਜ਼ਾਰਾ ਸਿੰਘ ਅਲਾਦੀਨਪੁਰ ਦਾ ਅੰਤਮ ਸਸਕਾਰ ੨੮ ਜਨਵਰੀ, ੧੯੨੧ ਈ. ਨੂੰ ਦੁਪਹਿਰ ਦੋ ਵਜੇ ਕੀਤਾ ਗਿਆ। ਗੁਰਦੁਆਰਾ ਪ੍ਰਬੰਧ ਸੁਧਾਰ ਲਈ ਅਕਾਲੀ ਲਹਿਰ ਦਾ ਇਹ ਪਹਿਲਾ ਸ਼ਹੀਦੀ ਸਾਕਾ ਅਤੇ ਪਹਿਲੀਆਂ ਸ਼ਹੀਦੀਆਂ ਸਨ। ■

# ਮਹਾਨ ਸਿੱਖ ਜਰਨੈਲ : ਸਰਦਾਰ ਦੇਸਾ ਸਿੰਘ ਮਜੀਠੀਆ

*-ਬਿਕਰਮਜੀਤ ਸਿੰਘ ਜੀਤ**

ਇਤਿਹਾਸ ਦੇ ਪੰਨੇ ਫਰੋਲਦਿਆਂ ਸਾਨੂੰ ਏਨਾ ਕੁਝ ਲੱਭ ਜਾਂਦਾ ਹੈ ਕਿ ਸ਼ਾਇਦ ਉਸ ਦੇ ਅਧਿਐਨ ਲਈ ਇੱਕ ਮਨੁੱਖੀ ਜੀਵਨ ਵੀ ਛੋਟਾ ਪੈ ਜਾਵੇ। ਇਤਿਹਾਸ ਦੀ ਪਰਤ-ਦਰ-ਪਰਤ ਸਾਨੂੰ ਅਤੀਤ ਦੇ ਉਨ੍ਹਾਂ ਪਹਿਲੂਆਂ ਨਾਲ ਰੂਬਰੂ ਕਰਵਾਉਂਦੀ ਹੈ, ਜੋ ਸਮੇਂ ਦੇ ਗੇੜ ਅੰਦਰ ਕਿਧਰੇ ਅਲੋਪ ਜਾਂ ਧੁੰਦਲੇ ਹੋ ਚੁੱਕੇ ਹਨ।

ਗੁਰੂ-ਕਾਲ ਤੋਂ ਬਾਅਦ ਸਿੱਖ-ਰਾਜ ਕਾਲ ਦੀਆਂ ਅਣਗਿਣਤ ਹੀ ਅਜਿਹੀਆਂ ਗਾਥਾਵਾਂ, ਕੁਰਬਾਨੀਆਂ ਤੇ ਸੰਘਰਸ਼ ਭਰਿਆ ਇਤਿਹਾਸ ਸਾਡੇ ਸਾਹਮਣੇ ਆਉਂਦਾ ਹੈ, ਜਿਸ ਤੋਂ ਸਾਨੂੰ ਪਤਾ ਲਗਦਾ ਹੈ ਕਿ ਕਿੰਝ ਸਾਡੇ ਮਹਾਨ ਪੁਰਖਿਆਂ ਨੇ ਘਾਲਣਾਵਾਂ ਘਾਲ ਕੇ ਗੁਰੂ ਸਾਹਿਬਾਨ ਦੇ ਉਸਾਰੇ ਸਿੱਖੀ ਦੇ ਮਹੱਲ ਦੀ ਸ਼ਾਨ ਨੂੰ ਕਾਇਮ ਰੱਖਿਆ।

ਇਹ ਅਣਗਿਣਤ ਸੂਰਬੀਰ ਯੋਧੇ ਜਿੱਥੇ-ਜਿੱਥੇ ਵੀ ਪੈਦਾ ਹੋਏ ਉਨ੍ਹਾਂ ਦੇ ਉਸ ਧਰਤੀ ਜਾਂ ਇਲਾਕੇ ਵਿਚ ਪੈਦਾ ਹੋਣ 'ਤੇ ਉਹ ਖੇਤਰ ਭਾਵੇਂ ਉਹ ਪੰਜਾਬ ਵਿਚ ਹੋਵੇ ਜਾਂ ਪੰਜਾਬੋਂ ਬਾਹਰ ਸਿੱਖ ਇਤਿਹਾਸ ਅੰਦਰ ਸਦਾ ਲਈ ਅਮਰ ਹੋ ਗਏ।

ਇਸੇ ਹੀ ਲੜੀ ਵਿਚ ਪੰਜਾਬ ਦੇ ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਦਾ ਕਸਬਾ 'ਮਜੀਠਾ' ਵੀ ਵਿਸ਼ੇਸ਼ ਸਥਾਨ ਰੱਖਦਾ ਹੈ। ਬਾਬਾ ਪ੍ਰੇਮ ਸਿੰਘ ਹੋਤੀ ਮਰਦਾਨ ਪੁਸਤਕ 'ਖਾਲਸਾ ਰਾਜ ਦੇ ਉਸਰਈਏ' ਵਿਚ ਲਿਖਦੇ ਹਨ ਕਿ:- "ਮਜੀਠਾ ਆਪਣੇ ਨਾਮ ਦੇ ਅੰਦਰ ਇਕ ਐਸੀ ਅਛੂਤੀ ਖਿੱਚ ਰੱਖਦਾ ਹੈ ਜਿਸ ਦੇ ਨਾਮ ਸੁਣਨ 'ਤੇ ਹੀ ਖਾਲਸਾ ਇਤਿਹਾਸ ਨਾਲ ਪਿਆਰ ਰੱਖਣ ਵਾਲਿਆਂ ਦਾ ਲਹੂ ਉਛਾਲੇ ਖਾਣ ਲੱਗ ਪੈਂਦਾ ਹੈ।" (ਪੰਨਾ ੯੯)

ਇਸੇ ਮਜੀਠੇ ਕਸਬੇ ਦੇ ਸਰਦਾਰ ਨੌਧ ਸਿੰਘ ਮਜੀਠੀਆ ਦੇ ਘਰਾਣੇ ਵਿਚ ਪੈਦਾ ਹੋਏ ਸਰਦਾਰ ਦੇਸਾ ਸਿੰਘ ਮਜੀਠੀਆ ਦਾ ਸਿੱਖ ਰਾਜ ਦੇ ਵਿਕਾਸ, ਵਿਸਥਾਰ ਤੇ ਸੰਚਾਲਣ ਵਿਚ ਅਹਿਮ ਯੋਗਦਾਨ ਰਿਹਾ ਹੈ। ਸਰਦਾਰ ਦੇਸਾ ਸਿੰਘ ਦਾ ਜਨਮ ਜਗੀਰਦਾਰ ਸਰਦਾਰ ਨੌਧ ਸਿੰਘ ਦੇ ਘਰ ੧੭੬੮ ਈ. ਵਿਚ ਹੋਇਆ। ਸਰਦਾਰ ਨੌਧ ਸਿੰਘ ਮਜੀਠੀਆ ਸਰਦਾਰ ਅਮੀਰ ਸਿੰਘ ਬੱਗਾ (ਭੱਗਾ) ਦੀ ਭੈਣ ਨਾਲ ਵਿਆਹਿਆ ਹੋਇਆ ਸੀ। ਸਰਦਾਰ ਅਮੀਰ ਸਿੰਘ ਧਰਮ ਕੋਟ ਬੱਗਾ (ਭੱਗਾ) ਦਾ ਇਕ ਬਹੁਤ ਹੀ ਮੰਨਿਆ-ਪ੍ਰਮੰਨਿਆ ਸਰਦਾਰ ਸੀ। ਸਰਦਾਰ ਨੌਧ ਸਿੰਘ ਉਸ ਸਮੇਂ ੨੫੦੦ ਰੁਪਏ ਸਾਲਾਨਾ ਜਾਗੀਰ ਦੇ ਮਾਲਕ ਸਨ। ਸ. ਹਰਜਿੰਦਰ ਸਿੰਘ ਰਜ਼ਾਦਾ ਦੀ ਪੁਸਤਕ 'ਤਵਾਰੀਖ਼ ਮਜੀਠਾ' ਅਨੁਸਾਰ:-

"੧੮੦੪ ਈ. ਦੀ ਵੈਸਾਖੀ ਦੇ ਸਮੇਂ ਮਹਾਰਾਜਾ ਰਣਜੀਤ ਸਿੰਘ ਨੇ ਅੰਮ੍ਰਿਤਸਰ ਵਿਚ ਇਕ ਬੜਾ ਭਾਰੀ ਫ਼ੌਜੀ ਦਰਬਾਰ ਆਯੋਜਿਤ ਕੀਤਾ। ਜਿਸ ਵਿਚ ਦੇਸ਼ ਦੇ

**#੨੯੪੬/੭, ਬਜ਼ਾਰ ਲੁਹਾਰਾਂ, ਚੌਂਕ ਲਛਮਣਸਰ, ਸ੍ਰੀ ਅੰਮ੍ਰਿਤਸਰ-੧੪੩੦੦੧; ਮੋ: +੯੧੯੭੨੭੮-੦੦੩੭੨*

ਮਾਤਹਿਤ ਸਰਦਾਰ ਤੇ ਜਰਨੈਲ ਚੋਣਵੀਆਂ ਫੌਜਾਂ ਲੈ ਕੇ ਅੰਮ੍ਰਿਤਸਰ ਵਿਚ ਹਾਜ਼ਰ ਹੋਏ। ਜਿਸ ਵਿਚ ਮਹਾਰਾਜੇ ਨੇ ਸਰਦਾਰਾਂ ਨੂੰ ਅਹੁਦੇ ਵੰਡੇ ਅਤੇ ਸ. ਨੌਧ ਸਿੰਘ ਨੂੰ ੪੦੦ ਅਸਵਾਰ ਦੀ ਸਰਦਾਰੀ ਦਿੱਤੀ।" (ਪੰਨਾ ੬੫)

੧੭੮੮ ਵਿਚ ਸਰਦਾਰ ਨੌਧ ਸਿੰਘ ਦੇ ਦੇਹਾਂਤ ਤੋਂ ਬਾਅਦ ਉਨ੍ਹਾਂ ਦੇ ਪੁੱਤਰ-ਸਰਦਾਰ ਦੇਸਾ ਸਿੰਘ ਨੇ ਆਪਣੇ ਪਿਤਾ ਦੀ ਜਾਗੀਰ ਨੂੰ ਸੰਭਾਲਿਆ। ਇਸ ਤੋਂ ਬਾਅਦ ਇਨ੍ਹਾਂ ਨੇ ਸਰਦਾਰ ਬੁੱਧ ਸਿੰਘ ਬੱਗਾ (ਭੱਗਾ) ਅਧੀਨ ਰਹਿ ਕੇ ਸੇਵਾ ਕੀਤੀ। ਇਸ ਤੋਂ ਬਾਅਦ ਸਰਦਾਰ ਦੇਸਾ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਸ਼ਾਮਲ ਹੋ ਕੇ ਖਾਲਸਾ ਰਾਜ ਦੇ ਵਿਸਥਾਰ ਲਈ ਕਈ ਅਹਿਮ ਘਾਲਣਾਵਾਂ ਘਾਲੀਆਂ ਜਿਨ੍ਹਾਂ ਸਦਕਾ ਇਹ 'ਖਾਲਸਾ ਦਰਬਾਰ' ਦੀਆਂ ਅਹਿਮ ਤੇ ਪ੍ਰਮੁੱਖ ਸ਼ਖ਼ਸੀਅਤਾਂ ਵਿਚ ਜਾਣੇ ਜਾਣ ਲੱਗੇ।

ਇਤਿਹਾਸਕਾਰਾਂ ਮੁਤਾਬਕ ਇਹ ਮਜੀਠੀਆ ਪਰਵਾਰ ਦੇ ਪਹਿਲੇ ਵਿਅਕਤੀ ਸਨ, ਜੋ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ (ਖਾਲਸਾ ਦਰਬਾਰ) ਦੀ ਸੇਵਾ ਵਿਚ ਹਾਜ਼ਰ ਹੋਏ। ਇਨ੍ਹਾਂ ਨੇ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਸ਼ਾਮਲ ਹੋ ਕੇ ਆਪਣੀ ਬਹਾਦਰੀ ਦੇ ਬੇਅੰਤ ਜੌਹਰ ਦਿਖਾਏ। ਇਨ੍ਹਾਂ ਦੀ ਕਾਰਜ-ਕੁਸ਼ਲਤਾ ਅਤੇ ਜਰਨੈਲੀ ਸੂਝ-ਬੂਝ ਕਾਰਨ ਸੰਨ ੧੮੦੪ ਈ. ਵਿਚ ਮਹਾਰਾਜਾ ਨੇ ਸਰਦਾਰ ਦੇਸਾ ਸਿੰਘ ਨੂੰ ਘੋੜ-ਸਵਾਰਾਂ ਦੀ ਫੌਜ ਦਾ ਸੈਨਾ-ਨਾਇਕ ਨਿਯੁਕਤ ਕੀਤਾ। ਆਪਣੀ ਬਹਾਦਰੀ ਅਤੇ ਯੋਗਤਾ ਸਦਕਾ ਇਨ੍ਹਾਂ ਨੇ ੧੮੦੯ ਈ. ਵਿਚ ਕਾਂਗੜੇ ਅਤੇ ਕੁੱਲੂ ਦੇ ਇਲਾਕਿਆਂ ਦਾ ਕਾਰਜ-ਭਾਰ ਸੰਭਾਲਿਆ। ਕਾਂਗੜੇ ਦੀ ਜਿੱਤ ਬਾਬਤ ਸ. ਦਵਿੰਦਰ ਸਿੰਘ (ਗਿੱਲ ਵਡਾਲਵੀ) ਕ੍ਰਿਤ ਪੁਸਤਕ 'ਮਜੀਠੀਆ ਬੰਸਾਵਲੀ ਘਰਾਣੇ ਦਾ ਇਤਿਹਾਸ' ਵਿਚ ਜ਼ਿਕਰ ਮਿਲਦਾ ਹੈ ਕਿ— "੧੮੦੯ ਈ. ਨੂੰ ਜਦ ਗੋਰਖਿਆਂ ਨੇ ਮੁੜ ਰਾਜਾ ਸੰਸਾਰ ਚੰਦ ਕਾਂਗੜੇ ਵਾਲੇ 'ਤੇ ਭਾਰੀ ਫੌਜ ਲੈ ਕੇ ਚੜ੍ਹਾਈ ਕੀਤੀ ਤੇ ਉਸ ਨੂੰ ਕੋਟ ਕਾਂਗੜੇ (ਕਿਲ੍ਹੇ) ਵਿਚ ਬੰਦ ਕਰ ਦਿੱਤਾ ਤਾਂ ਰਾਜੇ ਸੰਸਾਰ ਚੰਦ ਨੇ ਜਦ ਆਪਣੇ ਆਪ ਨੂੰ ਗੋਰਖਿਆਂ ਹੱਥੋਂ ਬਚਣਾ ਅਸੰਭਵ ਸਮਝਿਆ ਤਾਂ ਉਸ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਕਾਂਗੜੇ ਦਾ ਕਿਲ੍ਹਾ ਦੇਣਾ ਪ੍ਰਵਾਨ ਕਰ ਕੇ ਫੌਜੀ ਸਹਾਇਤਾ ਲਈ ਸੁਨੇਹਾ ਭੇਜਿਆ। ਮਹਾਰਾਜਾ ਰਣਜੀਤ ਸਿੰਘ ਨੇ ਆਪਣੀ ਫੌਜ ਨੂੰ ਤੁਰੰਤ ਗੋਰਖਿਆਂ ਉੱਤੇ ਸਖਤ ਹਮਲਾ ਕਰਨ ਦਾ ਹੁਕਮ ਦਿੱਤਾ ਤੇ ਭਾਰੀ ਜੰਗ ਤੋਂ ਬਾਅਦ ਮੈਦਾਨ ਖਾਲਸੇ ਦੇ ਹੱਥ ਲੱਗਾ। ਉਨ੍ਹਾਂ ਨੇ ਅਮਰ ਸਿੰਘ ਥਾਪਾ ਗੋਰਖੇ ਜਰਨੈਲ ਨੂੰ ਭਜਾ ਕੇ ਇਸ ਕਿਲ੍ਹੇ ਉੱਤੇ ਕਬਜ਼ਾ ਕਰ ਲਿਆ। ਇਸ ਜੰਗ ਵਿਚ ਸਰਦਾਰ ਦੇਸਾ ਸਿੰਘ ਮਜੀਠੀਆ ਬਹੁਤ ਹੀ ਬਹਾਦਰੀ ਨਾਲ ਲੜੇ।" (ਪੰਨਾ ੯੯-੧੦੦)

'The Encyclopaedia of Sikhism ਅਨੁਸਾਰ :

In August 1809, he (S. Desa Singh) was appointed commandants of the fort of kangra after Ranjit Singh had accupied it

driving away the Gurkha General, Amar Singh Thapa. (P. 555)

ਬਾਬਾ ਪ੍ਰੇਮ ਸਿੰਘ ਹੋਤੀ ਮਰਦਾਨ 'ਰਈਸਾਨੇ ਪੰਜਾਬ' ਦੇ ਹਵਾਲੇ ਨਾਲ ਲਿਖਦੇ ਹਨ ਕਿ— "ਸਰਦਾਰ ਦੇਸਾ ਸਿੰਘ ਆਪਣੀ ਵਰਯਾਮਤਾ ਅਤੇ ਸਿਆਣਪ ਲਈ ਖਾਲਸਾ ਦਰਬਾਰ ਵਿਚ ਬੜਾ ਨਾਮੀ ਮੰਨਿਆ ਜਾਂਦਾ ਸੀ। ਇਸ ਨੇ ਆਪਣੀ ਪਹਾੜੀ ਇਲਾਕੇ ਦੀ ਨਿਜ਼ਾਮਤ ਸਮੇਂ ਪਹਾੜੀ ਰਾਜਿਆਂ ਨਾਲ ਰੋਅਬ ਤੇ ਸਿਆਣਪ ਦਾ ਸੰਮਿਲਤ ਵਰਤਾਵ ਐਸੀ ਸੁਚੱਜਤਾ ਨਾਲ ਵਰਤਿਆ ਕਿ ਇਹ ਸਾਰੇ ਰਾਜੇ ਖਾਲਸੇ ਰਾਜ ਦੇ ਅਧੀਨ ਹੋ ਕੇ ਇਸ ਦੀ ਨਿਜ਼ਾਮਤ ਵਿਚ ਮਿਲ ਗਏ। ਇਨ੍ਹਾਂ ਰਿਆਸਤਾਂ ਦੇ ਨਾਮ ਇਹ ਹਨ:- ਕਾਂਗੜਾ, ਚੰਬਾ, ਨੂਰਪੁਰ, ਕੋਟਲਾ, ਸ਼ਾਹਪੁਰ, ਜਸਰੋਟਾ ਬਸੌਲੀ, ਮਾਨਕੋਤ, ਜਸਵਾਨ, ਸੀਬਾ, ਗੁਲੇਰ, ਕਹਿਲੂਰ, ਮੰਡੀ ਸੁਕੇਤ, ਕੁੱਲੂ ਅਤੇ ਦਾਤਾਰਪੁਰ।" (ਪੰਨਾ ੯੯) ਇਸ ਸਾਰੇ ਖੇਤਰ ਨੂੰ 'ਕੋਹਿਸਤਾਨ' ਵਜੋਂ ਜਾਣਿਆ ਜਾਣ ਲੱਗਾ। ੧੮੧੧ ਈ. ਵਿਚ ਜਦੋਂ ਸਰਦਾਰ ਦੇਸਾ ਸਿੰਘ ਮਜੀਠੀਆ ਵੱਲੋਂ ਕਿਲ੍ਹਾ ਕੋਟਲਾ ਉੱਤੇ ਕਬਜ਼ਾ ਕੀਤਾ ਗਿਆ ਤਾਂ ਮਹਾਰਾਜਾ ਰਣਜੀਤ ਸਿੰਘ ਨੇ ਇਨਾਮ ਵਜੋਂ ਸੱਤ ਹਜ਼ਾਰ ਰੁਪਏ ਦੀ ਹੋਰ ਜਾਗੀਰ ਇਨ੍ਹਾਂ ਦੇ ਨਾਮ 'ਤੇ ਲਗਵਾਈ। ਸੰਨ ੧੮੧੮ ਈ. ਵਿਚ ਸਰਦਾਰ ਦੇਸਾ ਸਿੰਘ ਨੂੰ ਕੰਵਰ ਖੜਕ ਸਿੰਘ ਦੇ ਨਾਲ ਮੁਲਤਾਨ ਦੀ ਮੁਹਿੰਮ ਉੱਤੇ ਭੇਜਿਆ ਗਿਆ। ਫਿਰ ਆਪ ਨੇ ਕਸ਼ਮੀਰ ਅਤੇ ਨੌਸ਼ਹਿਰਾ ਦੀਆਂ ਸੈਨਿਕ ਕਾਰਵਾਈਆਂ ਵਿਚ ਵੀ ਹਿੱਸਾ ਲਿਆ।

ਸਰਦਾਰ ਦੇਸਾ ਸਿੰਘ ਮਜੀਠੀਆ ਨੇ ਜਿੱਥੇ 'ਖਾਲਸਾ ਦਰਬਾਰ' ਦੀ ਅਹਿਮ ਸ਼ਖ਼ਸੀਅਤ ਵਜੋਂ ਪ੍ਰਸਿੱਧੀ ਹਾਸਲ ਕੀਤੀ ਅਤੇ ਖਾਲਸਾ ਰਾਜ ਦੇ ਵਾਧੇ ਲਈ ਬੇਅੰਤ ਘਾਲਣਾਵਾਂ ਘਾਲੀਆਂ, ਉੱਥੇ ਉਨ੍ਹਾਂ ਨੂੰ ਗੁਰੂ-ਘਰ ਦੀ ਸੇਵਾ ਕਰਨ ਦਾ ਵੀ ਮੌਕਾ ਮਿਲਿਆ। ਮਹਾਰਾਜਾ ਰਣਜੀਤ ਸਿੰਘ ਨੇ ਇਨ੍ਹਾਂ ਨੂੰ ਸ੍ਰੀ ਅੰਮ੍ਰਿਤਸਰ ਦਾ ਕਾਰਦਾਰ (ਨਾਜ਼ਿਮ) ਵੀ ਨਿਯੁਕਤ ਕੀਤਾ ਅਤੇ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਸਮੁੱਚੇ ਪ੍ਰਬੰਧ ਦੀ ਜ਼ਿੰਮੇਵਾਰੀ ਵੀ ਸੌਂਪੀ, ਜੋਕਿ ਇਨ੍ਹਾਂ ਨੇ ਬਹੁਤ ਹੀ ਸੁਚੱਜੇ ਢੰਗ ਨਾਲ ਗੁਰਮਤਿ ਅਨੁਸਾਰ ਨਿਭਾਈ। ਮਹਾਰਾਜੇ ਨੇ ਸਰਦਾਰ ਦੇਸਾ ਸਿੰਘ ਮਜੀਠੀਆ ਨੂੰ ਦੇਸੀ ਅਤੇ ਵਿਦੇਸ਼ੀ ਮਹਿਮਾਨਾਂ ਦੀ ਦੇਖ-ਭਾਲ ਅਤੇ ਆਓ-ਭਗਤ ਕਰਨ ਦਾ ਵੀ ਕਾਰਜ ਸੌਂਪਿਆ ਹੋਇਆ ਸੀ। ਵਿਦੇਸ਼ੀ ਸਫ਼ਰਨਾਮਾਕਾਰ ਵਿਲੀਅਮ ਮੂਰਕ੍ਰਾਫ਼ਟ ਜਦ ਹਿੰਦੁਸਤਾਨ ਦੀ ਯਾਤਰਾ 'ਤੇ ਆਇਆ ਤਾਂ ਉਸ ਬਾਬਤ ਸ. ਹਰਭਜਨ ਸਿੰਘ (ਚੀਮਾ) ਆਪਣੀ ਪੁਸਤਕ 'ਸਿਫ਼ਤਾਂ ਖਾਲਸਾ ਰਾਜ ਦੀਆਂ' ਵਿਚ ਜ਼ਿਕਰ ਕਰਦੇ ਹੋਏ ਲਿਖਦੇ ਹਨ— "੨੯ ਅਪ੍ਰੈਲ, ਸੰਨ ੧੮੨੦ ਨੂੰ ਉਸ ਨੂੰ (ਵਿਲੀਅਮ ਮੂਰਕ੍ਰਾਫਟ ਨੂੰ) ਸ. ਦੇਸਾ ਸਿੰਘ ਮਜੀਠੀਆ ਗਵਰਨਰ ਅੰਮ੍ਰਿਤਸਰ ਵੱਲੋਂ ਮਹਾਰਾਜੇ (ਮਹਾਰਾਜਾ ਰਣਜੀਤ ਸਿੰਘ) ਦਾ ਹੁਕਮ ਮਿਲਦਾ ਹੈ ਕਿ ਉਹ ਪਹਾੜਾਂ ਨੂੰ ਵਾਪਸ ਲੇਹ ਅਤੇ ਕਸ਼ਮੀਰ ਜਾਣ ਲਈ ਜਾ ਸਕਦਾ ਹੈ ਜਾਂ ਅੰਮ੍ਰਿਤਸਰ-ਲਾਹੌਰ ਹੋ ਕੇ, ਜੋ ਵੀ ਉਸ ਦੀ ਮਰਜ਼ੀ ਹੋਵੇ ਅਤੇ ਉਹ ਠੀਕ ਸਮਝੇ, ਉਸ ਦੀ ਹਰ ਤਰ੍ਹਾਂ ਨਾਲ ਮਦਦ ਅਤੇ ਹਿਫ਼ਾਜ਼ਤ ਕੀਤੀ ਜਾਵੇਗੀ।"

(ਪੰਨਾ ੨੮) ਅਗਸਤ ੧੮੩੧ ਈ. ਵਿਚ ਵਿਦੇਸ਼ੀ ਸਫ਼ਰਨਾਮਾਕਾਰ ਅਲੈਗਜ਼ੈਂਡਰ ਬਰਨਜ਼ ਜਦ ਸ੍ਰੀ ਅੰਮ੍ਰਿਤਸਰ ਵਿਖੇ ਪੁੱਜਾ ਤਾਂ ਉਹ ਇੱਕ ਰਾਤ ਇੱਥੇ ਰੁਕਿਆ ਤੇ ਉਸ ਨੇ ਸ੍ਰੀ ਦਰਬਾਰ ਸਾਹਿਬ ਮੱਥਾ ਵੀ ਟੇਕਿਆ। ਸ. ਹਰਭਜਨ ਸਿੰਘ ਅੱਗੇ ਲਿਖਦੇ ਹਨ— "ਮੁੱਖ ਗ੍ਰੰਥੀ ਨੇ ਬਰਨਜ਼ ਵੱਲੋਂ ਸਿੱਖ ਰਾਜ ਲਈ ਇੰਗਲੈਂਡ ਦੇ ਬਾਦਸ਼ਾਹ ਦੀਆਂ ਸੁਗਾਤਾਂ ਮਹਾਰਾਜਾ ਤਕ ਪਹੁੰਚਾਉਣ ਲਈ ਅਤੇ ਆਪਸੀ ਦੋਸਤੀ ਲਈ ਅਰਦਾਸ ਕੀਤੀ। ਬਰਨਜ਼ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਹਜ਼ੂਰ ਮੱਥਾ ਟੇਕਦੇ ਹੋਏ ੨੫੦ ਰੁਪਏ ਦਾ ਚੜ੍ਹਾਵਾ ਚੜ੍ਹਾਇਆ। ਉਹ ਅਕਾਲ ਬੁੰਗਾ (ਸ੍ਰੀ ਅਕਾਲ ਤਖ਼ਤ) ਵੀ ਪਹੁੰਚਿਆ। ... ਸਰਦਾਰ ਦੇਸਾ ਸਿੰਘ ਮਜੀਠੀਆ ਉਨ੍ਹਾਂ ਦੀ ਅਗਵਾਈ ਕਰ ਰਿਹਾ ਸੀ।" (ਪੰਨਾ ੭੦)

'The Encyclopaedia of Sikhism' ਅਨੁਸਾਰ:

For a Few Years he (S. Desa Singh) served as the nazim of Amritsar and its adjoining territories, with management of Golden Temple (Sri Darbar Sahib) as his special Charge. He Was often sent to receive and look after foreign dignitariries Visiting the court. (p.556)

ਸਰਦਾਰ ਦੇਸਾ ਸਿੰਘ ਮਜੀਠੀਆ ਨੇ ਗੁਰੂ ਸਾਹਿਬਾਨ ਪ੍ਰਤੀ ਆਪਣੀ ਅਟੁੱਟ ਸ਼ਰਧਾ ਭਾਵਨਾ ਤੇ ਸਤਿਕਾਰ ਵਿਖਾਉਂਦੇ ਹੋਏ ਗੁਲੇਰ ਸ਼ੈਲੀ ਵਿਚ ਗੁਰੂ ਸਾਹਿਬਾਨ ਦੇ ਚਿੱਤਰ ਤਿਆਰ ਕਰਵਾਏ। ਇਸ ਤੋਂ ਇਲਾਵਾ ਇਸੇ ਹੀ ਸ਼ੈਲੀ ਵਿਚ ਇਨ੍ਹਾਂ ਨੇ ਮਹਾਰਾਜਾ ਰਣਜੀਤ ਸਿੰਘ ਅਤੇ ਲਾਹੌਰ ਦਰਬਾਰ ਦੀਆਂ ਪ੍ਰਮੁੱਖ ਸ਼ਖ਼ਸੀਅਤਾਂ ਦੇ ਵੀ ਚਿੱਤਰ ਤਿਆਰ ਕਰਵਾਏ। ਮਹਾਰਾਜੇ ਨੇ ਜਿਹੜੀ ਸ੍ਰੀ ਅੰਮ੍ਰਿਤਸਰ ਸ਼ਹਿਰ ਦੇ ਚੁਫੇਰੇ ਸੁਰੱਖਿਆ ਲਈ ਚਾਰ-ਦੀਵਾਰੀ ਬਣਵਾਈ ਸੀ, ਉਸ ਦਾ ਕੰਮ ਵੀ ਸੰਨ ੧੮੨੫ ਨੂੰ ਸਰਦਾਰ ਦੇਸਾ ਸਿੰਘ ਨੂੰ ਸੌਂਪਿਆ ਸੀ। ਸ੍ਰੀ ਅੰਮ੍ਰਿਤਸਰ ਵਿਖੇ ਸ੍ਰੀ ਦਰਬਾਰ ਸਾਹਿਬ ਦੇ ਨਜ਼ਦੀਕ ਗੁਰਦੁਆਰਾ ਬਾਬਾ ਅਟੱਲ ਰਾਇ ਸਾਹਿਬ ਦੀਆਂ ਨੌ ਮੰਜ਼ਿਲਾਂ ਦੀ ਉਸਾਰੀ ਦੀ ਸੇਵਾ ਜਿੱਥੇ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ, ਸਰਦਾਰ ਜੋਧ ਸਿੰਘ ਰਾਮਗੜ੍ਹੀਆ ਆਦਿ ਸਰਦਾਰਾਂ ਨੇ ਕੀਤੀ, ਉੱਥੇ ਇਸ ਅਸਥਾਨ ਦੀ ਨੌਵੀਂ ਮੰਜ਼ਿਲ 'ਤੇ ਗੁੰਬਦ ਲਈ ਸੋਨੇ ਦੀ ਸੇਵਾ ਸਰਦਾਰ ਦੇਸਾ ਸਿੰਘ ਨੇ ਕੀਤੀ। ਪੁਸਤਕ The Golden Temple : Past and Present ਅਨੁਸਾਰ:

"Sardar Desa Singh majithia (d1832) donated gold for gilding the top of the shrine." (Gurudwara baba Atal Rai Sahib) (p. 175)

ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਆਪ ਦੀਆਂ ਸੇਵਾਵਾਂ ਤੋਂ ਇੰਨੇ ਪ੍ਰਸੰਨ ਸਨ ਕਿ ਉਨ੍ਹਾਂ ਵੱਲੋਂ ਆਪ ਨੂੰ ਇਕ ਲੱਖ, ਚੌਵੀ ਹਜ਼ਾਰ, ਦੋ ਸੌ ਪੰਜਾਹ ਰੁਪਏ ਸਾਲਾਨਾ ਦੀ ਜਾਗੀਰ ਮਿਲੀ ਹੋਈ ਸੀ। ਮਹਾਰਾਜੇ ਵੱਲੋਂ ਆਪ ਨੂੰ 'ਕਸੀਰ-ਉਲ-ਇਕਤਦਾਰ' ਅਰਥਾਤ ਉੱਚੀ ਸ਼ਾਨ ਵਾਲਾ ਸਰਦਾਰ ਦਾ ਖ਼ਿਤਾਬ ਦਿੱਤਾ ਹੋਇਆ ਸੀ।

ਸਿੱਖ ਰਾਜ ਦੇ ਇਸ ਮਹਾਨ ਜਰਨੈਲ ਦਾ ਦਿਹਾਂਤ ਸੰਨ ੧੮੩੨ ਦੇ ਅਪ੍ਰੈਲ ਮਹੀਨੇ ਵਿਚ ਹੋਇਆ। ਸ੍ਰੀ ਅੰਮ੍ਰਿਤਸਰ ਵਿਖੇ ਗੁਰਦੁਆਰਾ ਬਾਬਾ ਅੱਟਲ ਰਾਇ ਸਾਹਿਬ ਦੀ ਨੌਂ ਮੰਜ਼ਿਲਾ ਇਮਾਰਤ ਦੇ ਮੁੱਖ ਦਰਵਾਜੇ ਦੇ ਸਾਹਮਣੇ ਅੱਠ-ਨੁਕਰਾ ਇੱਕ ਕਮਰੇ ਵਾਲਾ ਗੁੰਬਦਨੁਮਾ ਯਾਦਗਾਰੀ ਸਥਾਨ ਹੈ ਜਿੱਥੇ ਆਪ ਜੀ ਦਾ ਅੰਤਿਮ ਸਸਕਾਰ ਕੀਤਾ ਗਿਆ ਸੀ। ਇਸ ਉੱਪਰ 'ਸਰਦਾਰ ਦੇਸਾ ਸਿੰਘ ਮਜੀਠੀਆ' ਦਾ ਨਾਮ ਲਿਖਿਆ ਹੋਇਆ ਹੈ। ਚੀਫ਼ ਖਾਲਸਾ ਦੀਵਾਨ, ਸ੍ਰੀ ਅੰਮ੍ਰਿਤਸਰ ਵੱਲੋਂ ਮਜੀਠੇ ਵਿਖੇ ਆਪ ਜੀ ਦੇ ਨਾਮ 'ਤੇ ਇਕ ਸਕੂਲ ਵੀ ਖੋਲਿਆ ਗਿਆ ਹੈ।

ਇਨ੍ਹਾਂ ਤੋਂ ਬਾਅਦ ਇਨ੍ਹਾਂ ਦੇ ਸਪੁੱਤਰ ਸਰਦਾਰ ਲਹਿਣਾ ਸਿੰਘ ਮਜੀਠੀਆ ਨੂੰ ਪਿਤਾ ਵਾਲੇ ਸਾਰੇ ਖ਼ਿਤਾਬ ਅਤੇ ਜਾਗੀਰਾਂ ਪ੍ਰਦਾਨ ਕਰ ਕੇ ਪਹਾੜੀ ਇਲਾਕੇ ਦਾ ਪ੍ਰਬੰਧਕ ਨਿਯੁਕਤ ਕੀਤਾ ਗਿਆ। ਸਰਦਾਰ ਲਹਿਣਾ ਸਿੰਘ ਦਾ ਵੀ ਸਿੱਖ ਰਾਜ ਦੀਆਂ ਸੇਵਾਵਾਂ ਵਿਚ ਆਪਣਾ ਅਹਿਮ ਯੋਗਦਾਨ ਹੈ, ਜਿਨ੍ਹਾਂ ਦਾ ਆਪਣਾ ਇਕ ਵੱਖਰਾ ਇਤਿਹਾਸ ਹੈ। ਇੱਥੇ ਇਹ ਵੀ ਜ਼ਿਕਰਯੋਗ ਹੈ ਕਿ ਸਰਦਾਰ ਦੇਸਾ ਸਿੰਘ ਦੇ ਸਪੁੱਤਰ ਸਰਦਾਰ ਲਹਿਣਾ ਸਿੰਘ ਤੋਂ ਹੀ ਸਰਦਾਰ ਦਿਆਲ ਸਿੰਘ ਮਜੀਠੀਆ ਦਾ ਜਨਮ ਹੋਇਆ ਜਿਨ੍ਹਾਂ ਦੀਆਂ ਅਣਥੱਕ ਮਿਹਨਤ ਅਤੇ ਘਾਲਣਾਵਾਂ ਕਰਕੇ -ਦੀ ਟ੍ਰਿਬਿਊਨ ਅਖ਼ਬਾਰ, ਦਿਆਲ ਸਿੰਘ ਕਾਲਜ ਲਾਹੌਰ, ਦਿਆਲ ਸਿੰਘ ਲਾਇਬ੍ਰੇਰੀ ਲਾਹੌਰ, ਪੰਜਾਬ ਨੈਸ਼ਨਲ ਬੈਂਕ ਆਦਿ ਟਰੱਸਟ ਵੀ ਹੋਂਦ ਵਿਚ ਆਏ।

## ਸ੍ਰੋਤ ਪੁਸਤਕਾਂ


੧. *ਖਾਲਸਾ ਰਾਜ ਦੇ ਉਸਰਈਏ :* ਬਾਬਾ ਪ੍ਰੇਮ ਸਿੰਘ ਹੋਤੀ ਮਰਦਾਨ, ਲਾਹੌਰ ਬੁੱਕ ਸ਼ਾਪ, ਲੁਧਿਆਣਾ।

੨. *ਸਿੱਖ ਮਿਸਲਾਂ ਤੇ ਸਰਦਾਰ ਘਰਾਣੇ:* ਸੋਹਣ ਸਿੰਘ ਸੀਤਲ, ਲਾਹੌਰ ਬੁੱਕ ਸ਼ਾਪ, ਲੁਧਿਆਣਾ।

੩. ਸਿੱਖ ਪੰਥ ਵਿਸ਼ਵਕੋਸ਼ : ਡਾ. ਰਤਨ ਸਿੰਘ ਜੱਗੀ, ਗੁਰ ਰਤਨ ਪਬਲਿਸ਼ਰਜ਼ ਪਟਿਆਲਾ।

੪. *The Golden Temple : Past and Present, Madanjit kaur, Department of Guru Nanak Studies, Guru Nanak Dev University Press, Amritsar.*

੫. *Encyclopaedia of Sikhism :* Harbans Singh, Punjabi University, Patiala, Vol I

੬. *ਮਹਾਰਾਜਾ ਰਣਜੀਤ ਸਿੰਘ :* ਡਾ. ਭਗਤ ਸਿੰਘ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

੭. *ਮਜੀਠੀਆ ਬੰਸਾਵਲੀ ਘਰਾਣੇ ਦਾ ਇਤਿਹਾਸ :* ਸ. ਦਵਿੰਦਰ ਸਿੰਘ 'ਗਿੱਲ ਵਡਾਲਵੀ'

੮. *ਤਵਾਰੀਖ਼ ਮਜੀਠਾ* (ਗੁਰਮਤਿ ਦੇ ਪੱਖ ਤੋਂ) ਸ. ਹਰਜਿੰਦਰ ਸਿੰਘ ਰਜ਼ਾਦਾ, ਪ੍ਰਕਾਸ਼ਕ ਲੇਖਕ ਖ਼ੁਦ।

੯. *ਸਿਫ਼ਤਾਂ ਖਾਲਸਾ ਰਾਜ ਦੀਆਂ :* ਸ. ਹਰਭਜਨ ਸਿੰਘ (ਚੀਮਾ), ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ।

੧੦. ਸ. ਲਹਿਣਾ ਸਿੰਘ ਮਜੀਠੀਆ (ਲੇਖ) : ਮਦਨਜੀਤ ਕੌਰ (ਡਾ.) *ਗੁਰਮਤਿ ਪ੍ਰਕਾਸ਼*, ਨਵੰਬਰ ੧੯੯੨, ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ। ■

*ਪੰਛੀ ਝਾਤ:*

# ਅਮਰ ਸ਼ਹੀਦ ਭਾਈ ਅਮਰੀਕ ਸਿੰਘ ਜੀ

*-ਸ. ਮੋਹਨ ਸਿੰਘ ਉਰਲਾਣਾ**

*ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥*
*ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥੧॥*
*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥੨॥੨॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੦੫)*

ਜੱਦੀ ਪਿੰਡ: ਭੂਰਾ ਕੋਹਨਾਂ (ਪੁਰਾਣੇ ਭੂਰੇ) ਅੰਮ੍ਰਿਤਸਰ/ਤਰਨ ਤਾਰਨ। ਮਾਪੇ: ਪਿਤਾ ਸੰਤ ਕਰਤਾਰ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਤੇ ਮਾਤਾ ਬੀਬੀ ਨਿਰੰਜਨ ਕੌਰ ਜੀ। ਛੋਟਾ ਵੀਰ: ਭਾਈ ਮਨਜੀਤ ਸਿੰਘ ਜੀ ਜਨਮ ਤਾਰੀਖ:੦੯ ਮਾਰਚ ਸੰਨ ੧੯੫੩ ਈ: ਜਨਮ ਭੋਂ: ਭੈਣੀ ਮੱਸਾ ਸਿੰਘ ਨਾਨਕੇ ਪਿੰਡ। ਭਾਈ ਹਰਭਜਨ ਸਿੰਘ ਉਰਫ ਭਾਈ ਅਮਰੀਕ ਸਿੰਘ ਜੀ। ਸਕੂਲੀ ਵਿੱਦਿਆ: ਅੱਠਵੀਂ ਸਰਕਾਰੀ ਮਿਡਲ ਸਕੂਲ ਭੂਰਾ ਕੋਹਨਾਂ। ਪਿਤਾ ਜੀ ਨੇ ਜਥੇ ਵਿਚ ਭਰਤੀ ਕਰਵਾਇਆ ਜਥਾ ਭਿੰਡਰਾਂ ਵਿਖੇ ਇੱਕ ਵਰ੍ਹਾ ਰਹਿ ਕੇ ਖੰਡੇ ਬਾਟੇ ਦਾ ਅੰਮ੍ਰਿਤ ਛਕਿਆ, ਪੰਜਾਂ ਬਾਣੀਆਂ ਦਾ ਨਿਤਨੇਮ ਆਦਿਕ ਜ਼ਬਾਨੀ ਕੰਠ ਕੀਤਾ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਰੰਭ ਤੋਂ ਲੈ ਕੇ ਅਖੀਰ ਤੱਕ ਪੂਰੀ ਸੰਥਾ ਤੇ ਗੁਰਮਤ ਰਹਿਣੀ ਦੀ ਸਿੱਖਿਆ ਹਾਸਲ ਕੀਤੀ। ਉੱਚ ਵਿੱਦਿਆ ਪਹਿਲੇ ਦਰਜੇ ਵਿੱਚ:-ਦਸਵੀਂ: ਸਰਕਾਰੀ ਹਾਈ ਸਕੂਲ ਖੇਮਕਰਨ ਤੋਂ। ਪ੍ਰੈੱਪ: ਸਰਕਾਰੀ ਹਾਈ ਸਕੂਲ ਪੱਟੀ ਤੋਂ। ਐਮ.ਏ. ਪੰਜਾਬੀ: ਖਾਲਸਾ ਕਾਲਜ ਅੰਮ੍ਰਿਤਸਰੋਂ। ਧਰਮ ਭੈਣ: ੧. ਬੀਬੀ ਜੀਤੋ (ਅਜੀਤ ਕੌਰ), ੨. ਬੀਬੀ ਪੰਮੀ (ਪਰਮਜੀਤ ਕੌਰ) ਸਵਰਗੀ ਮੇਰੀ ਜੀਵਨ ਸੰਗਨੀ।ਚੰਗੇ ਗੁਣ: ਵੰਡ ਛਕਣਾ, ਮੇਰ ਤੇਰ ਤੋਂ ਰਹਿਤ, ਪਰਉਪਕਾਰੀ ਤੇ ਮਿਲਾਪੜਾ ਸੁਭਾ, ਪੰਥ ਦੀ ਚੜ੍ਹਦੀ ਕਲਾ ਲਈ ਯਤਨਸ਼ੀਲ ਰਹਿਣਾ ਆਦਿਕ। ਸੰਗਠਨ: ਨੌਜਵਾਨ ਸਭਾ ਭੂਰਾ ਕੋਹਨਾਂ, ਬੁਰਾਈਆਂ ਤੇ ਨਸ਼ਿਆਂ ਤੋਂ ਤਿਆਗ ਦੀ ਪ੍ਰੇਰਨਾ। ਜੀਵਨ ਸੰਗਨੀ: ਬੀਬੀ ਮਹਿੰਦਰ ਕੌਰ ਉਰਫ ਹਰਮੀਤ ਕੌਰ ਜੀ। ਸੰਤਾਨ: ਬੀਬੀ ਸਤਵੰਤ ਕੌਰ ਗੋਗੀ, ਬੀਬੀ ਪਰਮਜੀਤ ਕੌਰ ਪੰਮੀ, ਭਾਈ ਤਰਲੋਚਨ ਸਿੰਘ ਜੀ। ਪੋਤਰਾ: ਭਾਈ ਜੁਝਾਰ ਸਿੰਘ ਤੇ ਭਾਈ ਤੇਜਬੀਰ ਸਿੰਘ। ਪੰਥਕ ਕਾਰਜ: ਗੁਰਸਿੱਖੀ ਨੂੰ ਪ੍ਰਫੁਲਤ ਕਰਨ ਹੇਤ ਨੌਜਵਾਨੀ ਨੂੰ ਅੰਮ੍ਰਿਤਧਾਰੀ ਹੋਣ ਲਈ ਪ੍ਰੇਰਿਆ। ਸ਼ੌਂਕ: ਹੋ ਚੁੱਕੇ ਸੰਸਾਰ ਪ੍ਰਸਿੱਧ ਵਿਅਕਤੀਆਂ ਦੀਆਂ ਜੀਵਨੀਆਂ ਪੜ੍ਹਨੀਆਂ। ਫੁਰਨਾ: ਪੰਜਾਬੀ ਪ੍ਰੋਫੈਸਰ ਲੱਗ ਕੇ ਵਿਦਿਆਰਥੀਆਂ

**ਮਕਾਨ ਨੰ:ਐਲ ੬/੯੦੫, ਗਲੀ ਨੰ:੩/੪, ਨਿਊ ਸ਼ਹੀਦ ਊਧਮ ਸਿੰਘ ਨਗਰ, ਅੰਮ੍ਰਿਤਸਰ। ਮੋ. ੯੭੭੯੬੦੮੦੫੦*

ਨੂੰ ਪੰਜਾਬੀ ਭਾਸ਼ਾ ਸਬੰਧੀ ਵੱਧ ਤੋਂ ਵੱਧ ਜਾਣਕਾਰੀ ਦੇਣੀ। ਭਿੰਡਰਾਂਵਾਲੇ ਜਥੇ ਵਿਚ ਪੱਕੇ ਤੌਰ 'ਤੇ ਭਰਤੀ ਹੋਣਾ: ਆਪਣੇ ਸਤਿਕਾਰ ਯੋਗ ਪਿਤਾ ਪੰਥ ਦੀ ਮਹਾਨ ਹਸਤੀ ਦੇ ਸੱਚਖੰਡ ਗਮਨ ਉਪਰੰਤ ਆਪ ਜੀ ਨੇ ਸੰਤ ਜਰਨੈਲ ਸਿੰਘ ਜੀ ਦੇ ਨਾਲ ਮੋਢੇ ਨਾਲ ਮੋਢਾ ਲਾ ਕੇ ਉਹਨਾਂ ਦਾ ਪੂਰਨ ਸਾਥ ਦਿੱਤਾ ਤੇ ਉਨ੍ਹਾਂ ਦੇ ਹਰ ਹੁਕਮ ਦੀ ਪਾਲਣਾ ਕੀਤੀ। ਪ੍ਰਧਾਨ: ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ੦੨ ਜੁਲਾਈ ਸੰਨ ੧੯੭੮ ਈਸਵੀ ਤੋਂ ਅੰਤਮ ਸਵਾਸਾਂ ਤਕ। ਸਿੰਘਾਂ ਉੱਤੇ ਤਸ਼ੱਦਦ: ਪੁਲਿਸ ਵੱਲੋਂ ਝੂਠੇ ਪੁਲਿਸ ਮੁਕਾਬਲੇ ਬਣਾ ਕੇ ਸਿੰਘਾਂ ਨੂੰ ਸ਼ਹੀਦ ਕਰਨਾ ਸ਼ੁਰੂ ਕਰ ਦਿੱਤਾ ਗਿਆ ਤੇ ਕਈਆਂ ਨੂੰ ਜੇਲਾਂ ਵਿਚ ਡੱਕ ਦਿੱਤਾ ਗਿਆ। ੧੯ ਜੁਲਾਈ ਸੰਨ ੧੯੮੨ ਈਸਵੀ ਨੂੰ ਸਿੰਘਾਂ ਦੀ ਪੈਰਵੀ ਕਰਨ ਹੇਤ ਭਾਈ ਅਮਰੀਕ ਸਿੰਘ ਜੀ ਤੇ ਬਾਬਾ ਥਾਰਾ ਸਿੰਘ ਜੀ ਥਾਣੇ ਗਏ ਤਾਂ ਉਨ੍ਹਾਂ ਨੂੰ ਵੀ ਗ੍ਰਿਫਤਾਰ ਕਰ ਲਿਆ ਗਿਆ। ਧਰਮ ਯੁੱਧ ਮੋਰਚਾ ਆਰੰਭ: ਸੰਤ ਜਰਨੈਲ ਸਿੰਘ ਜੀ ਨੇ ੧੯ ਜੁਲਾਈ ਤੋਂ ਹੀ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਅਰਦਾਸ ਕਰ ਕੇ ਧਰਮ ਯੁੱਧ ਮੋਰਚੇ ਦਾ ਐਲਾਨ ਕਰ ਦਿੱਤਾ ਅਤੇ ਗੁਰਦੁਆਰਾ ਦੀਵਾਨ ਹਾਲ ਮੰਜੀ ਸਾਹਿਬ ਤੋਂ ਹਰ ਰੋਜ ਜਥੇ ਭੇਜੇ ਜਾਣ ਲੱਗੇ। ਇਸ ਤੋਂ ਉਪਰੰਤ ਸ਼੍ਰੋਮਣੀ ਅਕਾਲੀ ਦਲ ਨੇ ਇਸ ਮੋਰਚੇ ਨੂੰ ਅਪਣਾਅ ਲਿਆ ਤੇ ਮੋਰਚਾ ਚੜਦੀਆਂ ਕਲਾਂ ਵਿਚ ਨਿਰੰਤਰ ਜਾਰੀ ਰਿਹਾ। ਜੇਲ ਯਾਤਰਾ: ੧੯ ਜੁਲਾਈ ਸੰਨ ੧੯੮੨ ਤੋਂ ਲੈ ਕੇ ੧੪ ਅਗਸਤ ੧੯੮੩ ਈਸਵੀ ਤਕ ਭਾਈ ਅਮਰੀਕ ਸਿੰਘ ਜੀ ਅਤੇ ਬਾਬਾ ਥਾਰਾ ਸਿੰਘ ਜੀ ਗੁਰਦਾਸਪੁਰ ਜੇਲ੍ਹ ਵਿਚ ਰਹੇ। ਧਾਰਮਿਕ ਅਸਥਾਨ ਉਸਾਰੇ: ਬਾਬਾ ਥਾਰਾ ਸਿੰਘ ਜੀ ਨਾਲ ਮਿਲ ਕੇ ਗੁਰਦਾਸਪੁਰ ਜੇਲ੍ਹ ਵਿਚ ਗੁਰਦੁਆਰਾ ਸਾਹਿਬ ਅਤੇ ਮੰਦਰ ਦੀ ਉਸਾਰੀ ਕਰਵਾਈ। ਮਾਰਗ-ਦਰਸ਼ਕ: ਸੰਤ ਕਰਤਾਰ ਸਿੰਘ ਜੀ ਬਰਿਆਰਾਂ ਵਾਲਿਆਂ, ਬਾਬਾ ਤਾਰਾ ਸਿੰਘ ਸਰਹਾਲੀ ਵਾਲੇ ਅਤੇ ਸੰਤ ਹਰਨਾਮ ਸਿੰਘ ਜੀ ਰਾਮਪੁਰ ਖੇੜੇ ਵਾਲੇ। ਸ਼ਹੀਦੀ: ੬ ਜੂਨ ੧੯੮੪ ਈਸਵੀ ਨੂੰ ਸ੍ਰੀ ਦਰਬਾਰ ਸਾਹਿਬ 'ਤੇ ਹੋਏ ਫੌਜੀ ਹਮਲੇ ਦੌਰਾਨ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਦੀ ਸੁਚੱਜੀ ਅਗਵਾਈ ਵਿਚ ਜਨਰਲ ਸੁਬੇਗ ਸਿੰਘ ਜੀ, ਬਾਬਾ ਥਾਰਾ ਸਿੰਘ ਜੀ, ਭਾਈ ਰਸ਼ਪਾਲ ਸਿੰਘ ਜੀ ਪੀ.ਏ. ਅਤੇ ਬੇਅੰਤ ਸਿੰਘਾਂ ਸਿੰਘਣੀਆਂ, ਬੱਚੇ ਬੱਚੀਆਂ ਸਮੇਤ ਆਪ ਜੀ ਨੇ ਬੜੀ ਬਹਾਦੁਰੀ ਦੇ ਨਾਲ ਸ਼ਹੀਦੀ ਜਾਮ ਪੀਤਾ ਪੰਥ ਵੱਲੋਂ ਆਪ ਜੀ ਨੂੰ "ਅਮਰ ਸ਼ਹੀਦ" ਦਾ ਖਿਤਾਬ ਬਖਸ਼ਿਆ ਗਿਆ। ਉਨ੍ਹਾਂ ਦੀ ਕੀਤੀ ਕੁਰਬਾਨੀ ਰਹਿੰਦੀ ਦੁਨੀਆ ਤਕ ਕਾਇਮ ਰਹੇਗੀ। ਇਨ੍ਹਾਂ ਸਭਨਾਂ ਮਾਰਜੀਵੜਿਆਂ ਨੂੰ ਕੋਟੀ ਕੋਟੀ ਪ੍ਰਣਾਮ।

**ਮੇਰੇ ਪਿਤਾ:**

**ਭਾਈ ਇੰਦਰ ਸਿੰਘ ਜੀ ਸ਼ਹੀਦ**

*ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ॥*

*ਮਤ ਹਰਿ ਪੂਛੈ ਕਉਨੁ ਹੈ ਪਰਾ ਹਮਾਰੈ ਬਾਰ॥ (ਸ੍ਰੀ ਗੁਰੂ ਗ੍ਰੰਥ ਸਾਹਿਬ,੧੩੬੭)*

ਜਨਮ: ਸੰਨ ੧੯੨੨ ਈਸਵੀ ਦੇ ਲਾਗੇ ਚਾਗੇ। ਜਨਮ ਨਗਰ: ਲੱਧੇ ਵਾਲਾ ਗੁਰਾਇਆਂ (ਪੁਰਾਣਾ ਪਿੰਡ) ਜਿਲ੍ਹਾ ਗੁਜਰਾਂਵਾਲਾਂ। ਪਿਤਾ: ਸ: ਚੇਤ ਸਿੰਘ ਜੀ "ਭਾਈ"ਅੰਮ੍ਰਿਤ ਛਕਣ ਉਪਰੰਤ ਸਭ ਉਨ੍ਹਾਂ ਨੂੰ "ਭਾਈ" ਕਹਿ ਕੇ ਬੁਲਾਂਦੇ ਸਨ। ਮਾਤਾ: ਧਰਮ ਕੌਰ ਜੀ। ਪਤਨੀ: ਬੀਬੀ ਸੁਰਜੀਤ ਕੌਰ ਜੀ। ਦੇਸ਼ ਦੀ ਵੰਡ ਉਪਰੰਤ: ਅੰਮ੍ਰਿਤਸਰ ਕੈਂਪ ਵਿਚ ੬ ਮਹੀਨੇ, ਕੋਟ ਈਸੇ ਖਾਂ ਦੇ ਲਾਗਲੇ ਪਿੰਡ ਮਸੀਤੀਂ ੬ ਮਹੀਨੇ ਤਕ। ਸੰਗਰੂਰ ਜ਼ਿਲ੍ਹੇ ਦੇ ਪਿੰਡ ਤੋਲਾਵਾਲ ਸੰਨ ੧੯੬੬ ਈਸਵੀ ਤਕ। ਹਰਿਆਣੇ ਦੇ ਜ਼ਿਲ੍ਹੇ ਕਰਨਾਲ ਅੰਦਰ ਪੈਂਦੇ ਪਿੰਡ ਉਰਲਾਣਾ ਖੁਰਦ ਵਿਖੇ ਸੰਨ ੧੯੭੪ ਈਸਵੀ ਤਕ। ਪਠਾਨਕੋਟ ਵਿਚਲੇ ਕਥਲੌਰ ਵਿਖੇ। ਸੁਭਾਅ: ਧਾਰਮਿਕ ਕਾਰਜਾਂ ਵਿਚ ਸੇਵਾ ਕਰਨ ਦੀ ਰੁਚੀ, ਲੜਾਈ ਝਗੜੇ ਤੋਂ ਦੂਰ ਰਹਿਣਾ, ਨਿੰਦਿਆ ਚੁਗਲੀ ਤੋਂ ਪਰਹੇਜ਼ ਕਰਨਾ। ਭਿੰਡਰਾਂ ਵਾਲੇ ਜਥੇ ਵਿਚ ਭਰਤੀ: ਸੰਨ ੧੯੭੭ ਈਸਵੀ ਵਿੱਚ। ਆਸਣ/ਮੰਜਾ ਬਿਸਤਰਾ: ਬਾਬਾ ਠਾਕੁਰ ਸਿੰਘ ਜੀ ਨਾਲ। ਡਿਊਟੀ: ਜਥੇ ਸੰਗਤ ਦਾ ਲੰਗਰ ਤਿਆਰ ਕਰਨਾ। ਨਿੱਤ ਦਾ ਨਿਯਮ: ਸਵੇਰੇ ੨:੦੦ ਵਜੇ ਉੱਠ ਕੇ ਇਸ਼ਨਾਨ ਕਰਨਾ ਤੇ ਵਾਹਿਗੁਰੂ ਮੰਤਰ ਦਾ ਜਾਪ ਕਰਦਿਆਂ ਸੇਵਾ ਕਰੀ ਜਾਣੀ। ਗ੍ਰਿਫਤਾਰੀ: ਲਾਲਾ ਜਗਤ ਨਾਰਾਇਣ ਦੇ ਕਤਲ ਦੇ ਸਬੰਧ ਵਿੱਚ ਹਰਿਆਣਾ ਦੇ ਪਿੰਡ ਚੰਦੋ ਕਲਾਂ ਤੋਂ ਬਾਬਾ ਠਾਕੁਰ ਸਿੰਘ ਜੀ, ਭਾਈ ਦਲੀਪ ਸਿੰਘ ਜੀ ਰੋਡੇ ਤੇ ਆਪ ਜੀ ਨੂੰ ਗ੍ਰਿਫਤਾਰ ਕੀਤਾ ਗਿਆ। ਸੰਤਾਨ: ਕਰਨੈਲ ਸਿੰਘ ਸਵਰਗੀ, ਮੋਹਨ ਸਿੰਘ, ਮਹਿੰਦਰ ਕੌਰ ਮਹਿੰਦਰੋ, ਜੋਗਾ ਸਿੰਘ, ਦਾਰਾ ਸਿੰਘ, ਕਰਨੈਲ ਸਿੰਘ ਉਰਫ ਤੋਤਾ ਨਾਥ ਬੈਕੁੰਠ ਵਾਸੀ ਚੇਲਾ ਬਾਬਾ ਅਮਰ ਨਾਥ, ਟਿੱਲਾ ਹੀਰੋਂ ਝਾੜੋਂ ਬਠਿੰਡਾ/ਮਾਨਸਾ, ਸਲਵਿੰਦਰ ਕੌਰ ਛਿੰਦੀ, ਰਣਜੀਤ ਕੌਰ ਰਾਣੀ। ਪੋਤਰੇ: ਕੁਲਵੰਤ ਸਿੰਘ ਗੀਤਕਾਰ, ਬੇਅੰਤ ਸਿੰਘ ਆਸਟ੍ਰੇਲੀਆ, ਮਨਦੀਪ ਸਿੰਘ ਫੌਜ ਵਿਚ ਅਤੇ ਮਨਪ੍ਰੀਤ ਸਿੰਘ ਮੰਨਾ। ਪੋਤਰੀਆਂ: ਰਮਨਪ੍ਰੀਤ ਕੌਰ, ਅਮਨਪ੍ਰੀਤ ਕੌਰ, ਦਮਨਪ੍ਰੀਤ ਕੌਰ ਰੱਜੀ। ਸ਼ਹੀਦੀ: ਜੂਨ ੧੯੮੪ ਈਸਵੀ ਦੇ ਘੱਲੂਘਾਰੇ ਦੌਰਾਨ ਲੰਗਰ ਸ੍ਰੀ ਗੁਰੂ ਰਾਮਦਾਸ ਜੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਸੰਤ ਭਿੰਡਰਾਂਵਾਲਿਆਂ ਦੀ ਅਗਵਾਈ ਵਿਚ ਸ਼ਹੀਦੀ ਜਾਮ ਪੀਤਾ ਤੇ ਸਾਡੇ ਪਰਵਾਰ ਦਾ ਸਿਰ ਉੱਚਾ ਕੀਤਾ ਅਸੀਂ ਉਨ੍ਹਾਂ ਦੀ ਕੀਤੀ ਕੁਰਬਾਨੀ ਨੂੰ ਹਮੇਸ਼ਾਂ ਯਾਦ ਕਰ ਰਹੇ ਹਾਂ। ■

# ਸਾਕਾ ਜਲਿਆਂਵਾਲਾ ਬਾਗ਼ ਤੇ ਖ਼ਾਲਸਾ ਕਾਲਜ ਅੰਮ੍ਰਿਤਸਰ

*-ਸ. ਹਰਭਜਨ ਸਿੰਘ**

੧੩ ਅਪ੍ਰੈਲ, ੧੯੧੯ ਈ. ਨੂੰ ਅੰਮ੍ਰਿਤਸਰ ਦੀ ਵੈਸਾਖੀ ਸਮੇਂ ਜਲਿਆਂਵਾਲਾ ਬਾਗ਼ 'ਚ ਹਜ਼ਾਰਾਂ ਦੀ ਗਿਣਤੀ ਵਿਚ ਇਕੱਤਰ ਹੋਏ ਪੰਜਾਬੀਆਂ ਦਾ ਅੰਗਰੇਜ਼ ਹਕੂਮਤ ਦੀ ਇਕ ਸੋਚੀ ਸਮਝੀ ਸਾਜ਼ਿਸ਼ ਹੇਠ ਜਨਰਲ ਡਾਇਰ ਵੱਲੋਂ ਕਤਲ-ਏ-ਆਮ ਕੀਤਾ ਗਿਆ ਸੀ। ਨਿਹੱਥੇ ਤੇ ਸ਼ਾਂਤਮਈ ਬੈਠੇ ਭਾਸ਼ਣ ਸੁਣ ਰਹੇ ਲੋਕਾਂ ਉੱਪਰ ਮੌਕੇ 'ਤੇ ਬਿਨਾਂ ਕੋਈ ਚਿਤਾਵਨੀ ਦਿੱਤੇ ੫੦ ਫੌਜੀਆਂ ਵੱਲੋਂ ਲੀ-ਇੰਨਫੀਲਡ ਮਾਰਕ ੩੦੩ ਰਾਈਫ਼ਲਾਂ ਨਾਲ ੫੦ ਤੋਂ ੧੦੦ ਫੁੱਟ ਦੂਰ ਲੋਕਾਂ ਉੱਤੇ ਇਕਦਮ ਪਹੁੰਚਣ ਸਾਰ ਹੀ ਗੋਲੀਆਂ ਦੀ ਬੁਛਾੜ ਕਰ ਦਿੱਤੀ ਗਈ ਸੀ। ਮਰਦੇ-ਡਿੱਗਦੇ ਤੇ ਜਾਨ ਬਚਾਉਣ ਲਈ ਭੱਜ ਰਹੇ ਲੋਕਾਂ ਉੱਪਰ ਲਗਾਤਾਰ ੧੦ ਮਿੰਟ ਫਾਇਰਿੰਗ ਹੁੰਦੀ ਰਹੀ ਜਦ ਤਕ ਸਾਰਾ ਬਾਗ਼ ਜਿਉਂਦਿਆਂ ਬੰਦਿਆਂ ਤੋਂ ਖਾਲੀ ਨਾ ਹੋ ਗਿਆ। ਡਾਇਰ ਨਾਲ ਖੜ੍ਹਾ ਉਸ ਦਾ ਸਹਾਇਕ ਕੈਪਟਨ ਬਰਿਗਸ (Briggs) ਵੀ ਨਿਹੱਥਿਆਂ ਦੀ ਪੀੜ ਨਾ ਸਹਾਰਦਾ ਹੋਇਆ ਉਸ ਦੀ ਕੂਹਣੀ ਨੂੰ ਆਪਣੀਆਂ ਉਂਗਲਾਂ ਨਾਲ ਟਟੋਲਦਾ ਹੋਇਆ ਇਹ ਦਰਸਾਅ ਰਿਹਾ ਸੀ ਕਿ ਲੋਕ ਭੱਜ ਉੱਠੇ ਹਨ, ਹੋਰ ਗੋਲੀ-ਬਾਰੀ ਰੋਕ ਲਈ ਜਾਵੇ, ਪਰ ਡਾਇਰ ਉੱਤੇ ਕੋਈ ਅਸਰ ਨਹੀਂ ਸੀ।[੧(a)] ਸਾਰਾ ਬਾਗ਼, ਖੂਹ ਤੇ ਨਾਲ ਲਗਦੀਆਂ ਗਲੀਆਂ ਅਤੇ ਬਜ਼ਾਰ ਲੋਥਾਂ ਤੇ ਜ਼ਖ਼ਮੀਆਂ ਨਾਲ ਭਰ ਗਏ ਸਨ। ਅਜਿਹਾ ਮਨੁੱਖਤਾ ਦਾ ਕਤਲ ਸ਼ਾਇਦ ਹੀ ਦੁਨੀਆ ਵਿਚ ਨਿਹੱਥੇ ਲੋਕਾਂ ਨਾਲ ਕਿਤੇ ਵਾਪਰਿਆ ਹੋਵੇ। ਅੰਗਰੇਜ਼ਾਂ ਦੇ ਹੀ ਮੁਢਲੇ ਅੰਕੜੇ ੧੦੦੦ ਮਰਿਆਂ ਦੀ ਗਿਣਤੀ ਤੇ ੧੮੦੦ ਜ਼ਖ਼ਮੀਆਂ ਦੀ ਗਿਣਤੀ ਦੱਸ ਰਹੇ ਸਨ। ਖ਼ੁਦ ਜਨਰਲ ਡਾਇਰ ਦਾ ਮਰਨ ਵਾਲਿਆਂ ਦੀ ਗਿਣਤੀ ਦਾ ਅੰਦਾਜ਼ਾ ੪੦੦ ਤੋਂ ੫੦੦ ਦੇ ਵਿਚ ਸੀ।[੧(b)] ਇਹ ਕਾਰਾ ੫:੧੫ (ਸਵਾ ਪੰਜ) ਵਜੇ ਸ਼ਾਮ ਦੇ ਆਸ-ਪਾਸ ਹੋਇਆ ਤੇ ਰਾਤ ੮ ਵਜੇ ਕਰਫਿਊ ਲੱਗ ਗਿਆ। ਜ਼ਖ਼ਮੀ ਜੋ ਕੁਰਲਾਅ ਰਹੇ ਸਨ, ਨੂੰ ਕੋਈ ਸਾਂਭਣ ਵਾਲਾ ਨਹੀਂ ਸੀ, ਸਵੇਰ ਕਰਫਿਊ ਖੁੱਲ੍ਹਣ ਤਕ। ਕੁੱਲ ੧੬੫੦ ਗੋਲੀਆਂ ਦਾਗੀਆਂ ਗਈਆਂ ਜਿਨ੍ਹਾਂ ਦੀ ਮਾਰ ੩੦੦੦ ਗਜ਼ ਤਕ ਸੀ, ਪਰ ਨੀਗੇਲ (Nigel Collett) ਲਿਖਦਾ ਹੈ ਕਿ ਇਨ੍ਹਾਂ ਗੋਲੀਆਂ ਦੀ ਬੁਛਾੜ ਮਾਤਰ ੮ ਤੋਂ ੯ ਗਜ਼ ਦੀ ਦੂਰੀ 'ਤੇ ਬੈਠੇ ਲੋਕਾਂ ਉੱਤੇ ਕੀਤੀ ਗਈ, ਜੋ ਸਰੀਰਾਂ 'ਚ ਆਰ-ਪਾਰ ਹੁੰਦੀਆਂ ਹੋਈਆਂ ਕਈਆਂ ਨੂੰ ਵਿੰਨ੍ਹ ਰਹੀਆਂ ਸਨ। ਹਰ ਪਾਸੇ ਖ਼ੂਨ ਨਾਲ ਲਥ-ਪੱਥ ਲੋਕ ਮਰੇ ਜਾਂ ਜ਼ਖ਼ਮੀ ਪਏ ਸਨ।[੧(c)]

ਇਹ ਸਭ ਕਿਉਂ ਵਾਪਰਿਆ, ਕਿਉਂਕਿ ਰੌਲਟ ਐਕਟ ਦੇ ਵਿਰੁੱਧ ਹਿੰਦੂ, ਮੁਸਲਮਾਨ ਤੇ ਸਿੱਖ ਸਾਰੇ ਇਕੱਠੇ ਹੋ ਕੇ ਸ਼ਾਂਤਮਈ ਰਹਿੰਦਿਆਂ ਲਾਮਬੰਦ ਹੋ ਗਏ ਸਨ;

**#ਜੀ-੪੩੦, ਭਾਈ ਰਣਧੀਰ ਸਿੰਘ ਨਗਰ, ਲੁਧਿਆਣਾ- ੧੪੧੦੦੬; ਮੋ: ੯੮੭੨੮-੧੦੮੨੦*

ਉਹ ਇਕ ਘੜੇ 'ਚ ਪਾਣੀ ਪੀ ਰਹੇ ਸਨ ਤੇ ਇਕੱਠੇ ਲੰਗਰ ਛਕ ਰਹੇ ਸਨ ਅਤੇ ਇਕ-ਦੂਜੇ ਦੇ ਧਾਰਮਿਕ ਅਸਥਾਨਾਂ, ਕਦੇ ਮੰਦਰਾਂ ਵਿਚ ਜਾਂ ਫਿਰ ਕਦੇ ਮਸਜਿਦਾਂ ਵਿਚ ਬੈਠਕਾਂ ਕਰ ਰਹੇ ਸਨ, ਜੋ ਅੰਗਰੇਜ਼ਾਂ ਦੀ ਪਾਲਿਸੀ ਤੇ ਮੁਢਲੇ ਸਿਧਾਂਤ 'ਪਾੜੋ ਤੇ ਰਾਜ ਕਰੋ' ਦੇ ਖ਼ਿਲਾਫ਼ ਸੀ। ਉਨ੍ਹਾਂ ਨੂੰ ਡਰ ਲੱਗਣ ਲੱਗ ਪਿਆ ਸੀ ਕਿ ਇਹ ਕਿਤੇ ੧੮੫੭ ਵਾਂਗ ਫਿਰ ਲਾਮਬੰਦ ਨਾ ਹੋ ਜਾਣ।[੨(a)] ਅੰਗਰੇਜ਼ ਹਕੂਮਤ ਨੇ ਪਹਿਲੇ ਸੰਸਾਰ ਯੁੱਧ (੧੯੧੪-੧੯) ਦੇ ਆਗ਼ਾਜ਼ ਨਾਲ ਆਪਣਾ ਸਾਮਰਾਜ ਬਚਾਈ ਰੱਖਣ ਅਤੇ ਯੁੱਧ ਲਈ ਮਾਇਕ, ਫ਼ੌਜੀ ਸਾਜ-ਓ-ਸਾਮਾਨ ਤੇ ਮਨੁੱਖੀ ਲੋੜਾਂ (Finance, War Material and Human Resources) ਪੂਰੀਆਂ ਕਰਨ ਲਈ, ਭਾਰਤੀਆਂ ਨੂੰ ਆਪਣੇ ਨਾਲ ਜੋੜੀ ਰੱਖਣ ਖਾਤਰ ਉਨ੍ਹਾਂ ਵੱਲੋਂ ਅਰੰਭੇ ਗਏ ਸਰਕਾਰ ਵਿਚ ਭਾਗੀਦਾਰੀ (Home Rule or Self-government) ਅੰਦੋਲਨ ਨੂੰ ਉਤਸ਼ਾਹਿਤ ਕੀਤਾ। ਇਸ ਨਾਲ ਕਾਂਗਰਸ ਅਤੇ ਮੁਸਲਿਮ ਲੀਗ ਨੇ ਸਰਕਾਰ ਨੂੰ ਪੂਰਾ ਸਮਰਥਨ ਦਾ ਭਰੋਸਾ ਦਿੱਤਾ। ਆਰਥਿਕ ਤੇ ਮਨੁੱਖੀ ਲੋੜਾਂ ਪੂਰੀਆਂ ਕਰਨ 'ਚ ਪੰਜਾਬ ਸਭ ਤੋਂ ਮੋਹਰੀ ਰਿਹਾ। ਕੋਈ ੫ ਲੱਖ ਪੰਜਾਬੀ ਨੌਜਵਾਨ, ਫ਼ੌਜ ਵਿਚ ਭਰਤੀ ਹੋਏ ਅਤੇ ਅੰਮ੍ਰਿਤਸਰ ਦੇ ਕਾਰੋਬਾਰੀਆਂ ਤੇ ਸ਼ਾਹੂਕਾਰਾਂ ਨੇ ੪੧ ਲੱਖ ਰੁਪਏ ਕਰਜ਼ੇ ਦੇ ਰੂਪ 'ਚ ਦਿੰਦੇ ਹੋਏ ਸਰਕਾਰ ਦੀ ਮਾਲੀ ਮਦਦ ਕੀਤੀ। ਪੰਜਾਬ ਅਤੇ ਖ਼ਾਸ ਕਰਕੇ ਅੰਮ੍ਰਿਤਸਰ ਦੇ ਸਾਰੇ ਕਾਰਖ਼ਾਨੇਦਾਰ ਤੇ ਵਣਜ-ਵਪਾਰੀ ਫ਼ੌਜ ਦੀਆਂ ਜ਼ਰੂਰਤਾਂ ਪੂਰੀਆਂ ਕਰਨ 'ਚ ਲੱਗ ਗਏ ਸਨ। ਅਨਾਜ, ਖਾਣ ਦੀਆਂ ਵਸਤਾਂ, ਕੱਪੜੇ ਤੇ ਫ਼ੌਜੀ ਸਾਜ-ਓ-ਸਾਮਾਨ, ਫ਼ੌਜ ਦੀਆਂ ਲੋੜਾਂ ਲਈ ਪੰਜਾਬ 'ਚ ਰੇਲਾਂ ਰਾਹੀਂ ਸਮੁੰਦਰੀ ਬੰਦਰਗਾਹਾਂ ਤੋਂ ਮੱਧ ਏਸ਼ੀਅਨ, ਯੂਰਪੀਅਨ ਤੇ ਅਫ਼ਰੀਕਨ ਮੁਲਕਾਂ ਤਕ ਪਹੁੰਚਣ ਲੱਗ ਪਿਆ। ਇਸ ਕਾਰਨ ਖਾਣ-ਪੀਣ ਦੀਆਂ ਚੀਜ਼ਾਂ ਦੀ ਕਿੱਲਤ ਹੋਣ ਨਾਲ ਕੀਮਤਾਂ ਵਿਚ ਭਾਰੀ ਵਾਧਾ ਹੋ ਗਿਆ। ਹਜ਼ਾਰਾਂ ਆਦਮੀ, ਖ਼ਾਸ ਕਰਕੇ ਕਸ਼ਮੀਰੀ; ਜੋ ਸ਼ਾਲਾਂ ਤੇ ਗਲੀਚਿਆਂ ਦਾ ਕੰਮ ਕਰਦੇ ਸਨ, ਵਿਹਲੇ ਹੋ ਗਏ, ਕਿਉਂਕਿ ਵਪਾਰੀ ਤੇ ਕਾਰਖ਼ਾਨੇਦਾਰ ਵੱਧ ਮੁਨਾਫ਼ਾ ਕਮਾਉਣ ਲਈ ਫ਼ੌਜੀ ਵਸਤਾਂ ਬਣਾਉਣ ਵਿਚ ਲੱਗ ਗਏ, ਪਰ ਸੰਸਾਰ ਯੁੱਧ ਦੇ ਖਾਤਮੇ ਨਾਲ, ਹਜ਼ਾਰਾਂ ਪੰਜਾਬੀ ਫ਼ੌਜ ਵਿੱਚੋਂ ਨਾਂ ਕੱਟਣ ਕਾਰਨ ਜਾਂ ਅਪੰਗ ਹੋ ਕੇ ਜਦ ਵਾਪਸ ਪਰਤੇ ਤਾਂ ਉਹ, ਮਾਯੂਸ ਹੋਣ ਲੱਗੇ, ਕਿਉਂਕਿ ਉਨ੍ਹਾਂ ਨੂੰ ਜਬਰੀ ਭਰਤੀ ਕੀਤਾ ਗਿਆ ਸੀ ਅਤੇ ਹੁਣ ਉਨ੍ਹਾਂ ਨਾਲ ਕੀਤੇ ਗਏ ਆਰਥਿਕ ਵਾਅਦੇ ਪੂਰੇ ਨਹੀਂ ਸੀ ਕੀਤੇ ਜਾ ਰਹੇ। ਇਸ ਦੇ ਨਾਲ ਹੀ ਸੰਸਾਰ ਯੁੱਧ ਤੋਂ ਬਾਅਦ ਤੁਰਕੀ ਸਾਮਰਾਜ (Ottoman Empire) ਦੇ ਟੁੱਟਣ ਕਾਰਨ ਮੁਸਲਮਾਨਾਂ ਨੇ ਆਪਣੇ ਹੱਕਾਂ ਖਾਤਰ 'ਖ਼ਿਲਾਫ਼ਤ' ਮੁਹਿੰਮ ਸ਼ੁਰੂ ਕਰ ਦਿੱਤੀ। ਅਜਿਹੇ ਸਮੇਂ ਲੋਕਾਂ ਦੀਆਂ ਵਕਤੀ ਸਮੱਸਿਆਵਾਂ ਜੋ ਮਹਿੰਗਾਈ, ਫ਼ਿਰਕੂ ਚੋਣਾਂ, (ਅੰਮ੍ਰਿਤਸਰ, ਮਿਉਂਸੀਪਲਟੀ ਦੀਆਂ ਜਿੱਥੇ ਮੁਸਲਮਾਨਾਂ ਦੀ ਅਬਾਦੀ ੪੫%, ਹਿੰਦੂਆਂ ਦੀ ੪੦% ਤੇ ਸਿੱਖਾਂ ਦੀ ੧੩% ਸੀ, ਕੁੱਲ ਅਬਾਦੀ ੧,੫੧,੮੩੦) ਰੋਜ਼ਗਾਰ ਤੇ ਤੁਰਕਿਸ਼ ਸਾਮਰਾਜ ਦੇ ਖਾਤਮੇ ਕਾਰਨ ਅਰੰਭੀ ਗਈ ਖ਼ਿਲਾਫ਼ਤ ਮੁਹਿੰਮ

ਤੇ ਮਸਲਿਆਂ ਆਦਿ ਤੋਂ ਲੋਕਾਂ ਦਾ ਧਿਆਨ ਲਾਂਭੇ ਕਰਨ ਲਈ ਹਕੂਮਤ ਨੇ ਉਨ੍ਹਾਂ ਨੂੰ ਸੂਬਾਈ ਖੁਦਮੁਖਤਿਆਰੀ (Provincial Autonomy) ਦੇ ਰਾਹ ਪਾ ਦਿੱਤਾ। ਨਾਲ ਹੀ ਅੰਗਰੇਜ਼ ਹਿੰਦੁਸਤਾਨੀਆਂ ਨੂੰ ਕਾਬੂ 'ਚ ਰੱਖਣ ਖਾਤਰ ਰੌਲਟ ਐਕਟ ਜਿਹੇ ਸਖ਼ਤ ਕਾਨੂੰਨ ਵੀ ਘੜਨ ਲੱਗ ਪਏ ਸਨ। ਪਰ ਪੰਜਾਬੀਆਂ ਨੇ ਇਸ ਜੰਗ ਤੋਂ ਬਾਅਦ ਉੱਠ ਰਹੀਆਂ ਸਮੱਸਿਆਵਾਂ ਦੇ ਨਿਜ਼ਾਤ ਲਈ ਆਪਣੇ ਲੀਡਰਾਂ ਡਾ. ਕਿਚਲਯੂ ਤੇ ਡਾ. ਸਤਿਆਪਾਲ ਹੇਠ ਅੰਦੋਲਨ ਪਹਿਲਾਂ ਹੀ ਸ਼ੁਰੂ ਕੀਤਾ ਹੋਇਆ ਸੀ, ਜਿਸ ਨੂੰ ਮਹਾਤਮਾ ਗਾਂਧੀ ਵੱਲੋਂ ਰੌਲਟ ਐਕਟ ਦੇ ਵਿਰੁੱਧ ਅਰੰਭੇ ਗਏ ਸ਼ਾਂਤਮਈ ਅੰਦੋਲਨ ਕਾਰਨ ਹੋਰ ਬਲ ਮਿਲ ਗਿਆ।[੨(b)]

ਇਨ੍ਹਾਂ ਲਾਮਬੰਦ ਹੋਏ ਪੰਜਾਬੀਆਂ ਦੀ ਮਾਰ ਅੰਗਰੇਜ਼ਾਂ ਨੇ ਪਹਿਲੇ ਐਂਗਲੋ ਸਿੱਖ-ਯੁੱਧ ਸਮੇਂ ਵੇਖ ਲਈ ਸੀ। ਪਰ ਇਹ ਮਾਤਰ ਅੰਗਰੇਜ਼ਾਂ ਦਾ ਡਰ ਹੀ ਸੀ ਅਤੇ ਉਨ੍ਹਾਂ ਨੇ ਇਨ੍ਹਾਂ ਲੋਕਾਂ ਦਾ ਸ਼ਾਂਤਮਈ ਮੁਜ਼ਹਿਰਾ, ੩੦ ਮਾਰਚ, ੧੯੧੯ ਈ. ਨੂੰ, ੬ ਤੇ ੯ ਅਪ੍ਰੈਲ, ੧੯੧੯ ਈ. ਨੂੰ ਰਾਮਨੌਮੀ ਦੇ ਦਿਨ ਵੀ ਵੇਖ ਲਿਆ ਸੀ। ਫਿਰ ਵੀ ਬਿਨਾਂ ਕਿਸੇ ਠੋਸ ਕਾਰਨ ਜਾਂ ਵਜ੍ਹਾ ਸਰਕਾਰ ਨੇ ੧੦ ਅਪ੍ਰੈਲ ਨੂੰ ਲੋਕਾਈ ਦੇ ਹਰਮਨ-ਪਿਆਰੇ ਲੀਡਰਾਂ— ਡਾ. ਸੈਫ਼ਉਦੀਨ ਕਿਚਲਯੂ ਤੇ ਡਾ. ਸਤਿਆਪਾਲ ਨੂੰ ਧੋਖੇ ਨਾਲ ਡੀ.ਸੀ. ਦੇ ਦਫ਼ਤਰ ਬੁਲਾ ਕੇ ਗ੍ਰਿਫ਼ਤਾਰ ਕਰ ਲਿਆ ਤੇ ਸ਼ਹਿਰ-ਨਿਕਾਲਾ ਦਿੰਦੇ ਹੋਏ ਫ਼ੌਜ ਦੀ ਨਿਗਰਾਨੀ ਹੇਠ ਧਰਮਸ਼ਾਲਾ ਰਵਾਨਾ ਕਰ ਦਿੱਤਾ। ਕਿਸ਼ਵਰ ਦੇਸਾਈ ਮੁਤਾਬਿਕ ਇਨ੍ਹਾਂ ਦੀ ਗ੍ਰਿਫ਼ਤਾਰੀ 'ਤੇ ਸ਼ਹਿਰ ਨਿਕਾਸੀ ਦੇ ਆਰਡਰ ਡਿਪਟੀ ਕਮਿਸ਼ਨਰ ਨੂੰ ੯ ਅਪ੍ਰੈਲ ਨੂੰ ਸ਼ਾਮ ੭ ਵਜੇ ਲਾਹੌਰ ਤੋਂ ਲੈਫ਼ਟੀਨੈਂਟ ਉਡਵਾਇਰ ਦੇ ਲਿਖਤੀ ਰੂਪ ਵਿਚ ਮਿਲ ਚੁੱਕੇ ਸਨ।[੩(a)] ਕੰਨੋ-ਕੰਨੀ ਜਦ ਇਹ ਖ਼ਬਰ ਲੋਕਾਂ ਤਕ ਪਹੁੰਚੀ ਤਾਂ ਸਾਰਾ ਸ਼ਹਿਰ ਬੰਦ ਹੋਣ ਲੱਗ ਪਿਆ ਤੇ ਲੋਕ ਇਕੱਠੇ ਹੋਣ ਲੱਗ ਪਏ। ਹੋਰ ਪ੍ਰਮੁੱਖ ਲੀਡਰਾਂ ਦੀ ਰਹਿਨੁਮਾਈ ਹੇਠ ਇਹ ਫ਼ੈਸਲਾ ਹੋਇਆ ਕਿ ਤੁਰੰਤ ਰਿਹਾਈ ਲਈ ਇਕ ਮੰਗ-ਪੱਤਰ ਰੇਲਵੇ ਲਾਈਨਾਂ ਪਾਰ ਸਿਵਲ ਲਾਈਨ ਪਹੁੰਚ ਕੇ ਡੀ.ਸੀ. ਨੂੰ ਦਿੱਤਾ ਜਾਵੇ, ਜਾਂ ਘਰ ਜਾਂ ਦਫ਼ਤਰ ਵਿਚ। ਲਾਈਨਾਂ ਪਾਰ ਜਾਣ ਦਾ ਰਸਤਾ ਮੌਜੂਦਾ ਭੰਡਾਰੀ ਪੁਲ਼ ਰਾਹੀਂ ਸੀ ਜਾਂ ਲੱਕੜ ਦਾ ਪੁਲ਼। ਜਦ ਭੀੜ ਜੋ, ਹਜ਼ਾਰਾਂ ਤਕ ਪਹੁੰਚ ਚੁੱਕੀ ਸੀ, ਮੰਗ-ਪੱਤਰ ਸੌਂਪਣ ਖਾਤਰ, 'ਰੌਲਟ ਐਕਟ ਵਾਪਸ ਲਉ' ਦੇ ਨਾਅਰੇ ਲਾਉਂਦੀ ਪੁਲ਼ਾਂ ਵੱਲ ਵਧੀ ਤਾਂ ਉਨ੍ਹਾਂ ਨੂੰ ਪੁਲਿਸ ਤੇ ਫ਼ੌਜ ਵੱਲੋਂ ਰੋਕ ਦਿੱਤਾ ਗਿਆ।

ਚਾਹੀਦਾ ਤਾਂ ਇਹ ਸੀ ਕਿ ਉੱਥੇ ਹੀ ਪ੍ਰਸ਼ਾਸਨਿਕ ਅਧਿਕਾਰੀ ਜਾਂ ਡੀ.ਸੀ. ਖ਼ੁਦ ਆਪ ਪਹੁੰਚ ਕੇ ਮੰਗ-ਪੱਤਰ ਵਸੂਲ ਕਰ ਲੈਂਦੇ ਅਤੇ ਹੌਂਸਲੇ ਦੀ ਭਾਵਨਾ ਰੱਖਦੇ ਹੋਏ ਲੀਡਰਾਂ ਦੀ ਜਲਦੀ ਰਿਹਾਈ ਦਾ ਭਰੋਸਾ ਦਿੰਦੇ ਹੋਏ ਵਾਪਸ ਪਰਤਣ ਲਈ ਮੰਨਵਾ ਲੈਂਦੇ, ਪਰ ਅਜਿਹਾ ਨਾ ਹੋਇਆ, ਹਜ਼ਾਰਾਂ ਦੀ ਭੀੜ ਆਪਣੇ ਭਾਰ ਹੇਠ ਪੁਲ਼ ਉੱਪਰੋਂ ਸਰਕਦੀ ਹੋਈ ਰੋਕਾਂ ਨੂੰ ਪਿੱਛੇ ਧੱਕਣ ਲੱਗ ਪਈ, ਜਿਸ ਤੇ ਹੋਰ ਪੁਲਿਸ ਤੇ ਫ਼ੌਜੀ ਜਵਾਨ ਪਹੁੰਚ ਗਏ ਅਤੇ ਗੋਲੀ ਚਲਾਉਣ ਦੀ ਨੌਬਤ ਆ ਗਈ। ਇਸ ਨਾਜ਼ੁਕ ਘੜੀ

ਤੋਂ ਪਹਿਲਾਂ ਜਦ (੧੩ ਅਪ੍ਰੈਲ) ਸਵੇਰ ਨੂੰ ਸ਼ਹਿਰ 'ਚ ਸਾਰਾ ਜੀਵਨ ਆਮ ਵਾਂਗ ਸੀ, ਸਰਕਾਰੀ ਦਫ਼ਤਰ, ਬੈਂਕ, ਡਾਕਖ਼ਾਨੇ, ਗੱਡੀਆਂ ਦੀ ਆਵਾਜਾਈ, ਹਸਪਤਾਲ, ਤਾਰ ਘਰ, ਕੋਤਵਾਲੀ ਤੇ ਸਕੂਲ ਖੁੱਲ੍ਹੇ ਹੋਏ ਸਨ; ਕਚਹਿਰੀਆਂ ਦੇ ਕੁਝ ਵਕੀਲਾਂ, ਖ਼ਾਸ ਤੌਰ 'ਤੇ ਗੁਰਦਿਆਲ ਸਿੰਘ ਸਲਾਰੀਆ ਤੇ ਮਕਬੂਲ ਅਹਿਮਦ ਨੇ ਪੁਲ਼ 'ਤੇ ਪਹੁੰਚ ਕੇ ਲੋਕਾਂ ਨੂੰ ਸ਼ਾਂਤ ਕਰਨ ਤੇ ਵਾਪਸ ਚਲੇ ਜਾਣ ਦੀਆਂ ਕੋਸ਼ਿਸ਼ਾਂ ਕੀਤੀਆਂ ਤੇ ਪ੍ਰਸ਼ਾਸਨ ਨੂੰ ਖ਼ਬਰਦਾਰ ਕੀਤਾ ਕਿ ਹੋਰ ਗੋਲੀ ਨਾ ਚਲਾਈ ਜਾਵੇ, ਪਰ ਫਿਰ ਵੀ ਲੱਕੜ ਦੇ ਪੁਲ਼ ਉੱਪਰ ਲੋਕਾਂ ਦਾ ਹੜ ਰੋਕਣ ਖਾਤਰ ਜਾਣੇ ਜਾਂ ਅਣਜਾਣੇ ਗੋਲੀ ਚਲਾਈ ਗਈ ਅਤੇ ਵਕੀਲ, ਜੋ ਇਕ ਤਰ੍ਹਾਂ ਲੋਕਾਂ ਨੂੰ ਸ਼ਾਂਤ ਰੱਖਣ ਤੇ ਵਾਪਸ ਪਰਤਣ ਲਈ ਕਾਮਯਾਬ ਹੋ ਚੁੱਕੇ ਸਨ, ਦੀਆਂ ਕੋਸ਼ਿਸ਼ਾਂ 'ਤੇ ਪਾਣੀ ਫਿਰ ਗਿਆ।[੩(b)] ਇਸ ਗੋਲੀਬਾਰੀ ਦੌਰਾਨ ੧੨ ਆਦਮੀ ਮਾਰੇ ਗਏ ਤੇ ੨੦ ਤੋਂ ੩੦ ਜ਼ਖ਼ਮੀ ਹੋ ਗਏ ਸਨ, ਪਰ ਵਕੀਲ ਮਕਬੂਲ ਅਹਿਮਦ ਅਨੁਸਾਰ ਮਰਨ ਵਾਲਿਆਂ ਦੀ ਗਿਣਤੀ ੨੦ ਤੋਂ ੩੦ ਤਕ ਸੀ।[੪] ਜਦ ਮਰਿਆਂ ਤੇ ਜ਼ਖ਼ਮੀਆਂ ਨੂੰ ਵਾਪਸ ਸ਼ਹਿਰ ਲਿਜਾਇਆ ਗਿਆ ਤਾਂ ਇਹ ਦੁਖਦਾਈ ਦ੍ਰਿਸ਼ ਵੇਖ ਕੇ ਹਜ਼ਾਰਾਂ ਦੀ ਭੀੜ (ਕੋਈ ੩੦,੦੦੦ ਦੇ ਆਸ-ਪਾਸ) ਬੇਕਾਬੂ ਹੋ ਗਈ ਅਤੇ ਸ਼ਹਿਰ ਵਿਚ ਡਿਊਟੀ ਕਰ ਰਹੇ ੫ ਜਾਂ ੬ ਸਿਵਲੀਅਨ ਯੂਰਪੀਅਨ ਅਫ਼ਸਰ ਭੜਕੀ ਭੀੜ ਵੱਲੋਂ ਕੁੱਟ-ਕੁੱਟ ਕੇ ਮਾਰ ਦਿੱਤੇ ਗਏ ਅਤੇ ਇਕ ਮਿਸ਼ਨ ਸਕੂਲ ਅਧਿਕਾਰੀ ਮਿਸ ਸ਼ੇਰਵੁਡ ਵੀ ਆਪਣੀ ਡਿਊਟੀ ਲਈ ਸਾਈਕਲ ਉੱਤੇ ਸਵਾਰੀ ਕਰਦੇ ਸਮੇਂ ਭੀੜ ਦੇ ਕਾਬੂ ਆ ਗਈ ਜੋ ਉਸ ਦੀ ਕੁੱਟ-ਮਾਰ ਕਰਕੇ ਉਸ ਨੂੰ ਮਰਿਆ ਸਮਝ ਕੇ ਛੱਡ ਗਈ ਸੀ। ਬੈਂਕ, ਡਾਕਖ਼ਾਨੇ, ਤਾਰ ਘਰ, ਮਾਲ ਗੋਦਾਮ ਤੇ ਹੋਰ ਸਰਕਾਰੀ ਅਸਥਾਨ ਲੁੱਟ ਕੇ ਅੱਗ ਦੀ ਭੇਂਟ ਹੁੰਦੇ ਰਹੇ ਸਨ। ਪਰ ਸਵੇਰ ਨੂੰ ਜਦ ਇਹ ਭੀੜ ਪੁਲ਼ਾਂ ਵੱਲ ਮੰਗ-ਪੱਤਰ ਦੇਣ ਲਈ ਵਧ ਰਹੀ ਸੀ ਤਾਂ ਉਸ ਸਮੇਂ ਹਾਲ ਬਾਜ਼ਾਰ ਵਿਚ ਮਿਊਂਸੀਪਲ ਇੰਜੀਨੀਅਰ ਮਿ. ਜਰਮਨ ਆਪਣੇ ਸਾਈਕਲ ਉੱਪਰ ਆਪਣੇ ਦਫ਼ਤਰ ਟਾਊਨ ਹਾਲ ਵੱਲ ਜਾ ਰਿਹਾ ਸੀ, ਪਰ ਭੀੜ ਉਸ ਨੂੰ ਬਿਨਾਂ ਰੁਕਾਵਟ ਰਸਤਾ ਦੇ ਰਹੀ ਸੀ। ਇਸੇ ਤਰ੍ਹਾਂ ਮੈਡਮ ਲੇਵਿਸ ਜੋ ਲੜਕੀਆਂ ਦੇ ਸਕੂਲ ਦੀ ਹੈੱਡਮਿਸਟ੍ਰੇਸ ਸੀ, ਵੀ ਆਪਣੇ ਟਾਂਗੇ ਉੱਪਰ ਜਾ ਰਹੀ ਸੀ ਅਤੇ ਭੀੜ ਉਸ ਦੇ ਟਾਂਗੇ ਲਈ ਰਾਹ ਦੇ ਰਹੀ ਸੀ।[੫] ਪਰ ਅੰਗਰੇਜ਼ਾਂ ਦੇ ਜ਼ੋਰ-ਜਬਰ ਕਾਰਨ ਇਨ੍ਹਾਂ ਸ਼ਾਂਤ ਤੇ ਅਨੁਸ਼ਾਸਨ ਵਿਚ ਰਹਿਣ ਵਾਲੀ ਭੀੜ ਆਪਣੇ ਹਿੰਦੂ-ਮੁਸਲਮਾਨ-ਸਿੱਖ ਸਾਥੀਆਂ ਦੇ ਮਾਰੇ ਜਾਣ ਕਾਰਨ ਯੂਰਪੀਅਨਾਂ ਤੋਂ ਬਦਲਾ ਲੈਣ ਲਈ ਉਤਾਰੂ ਹੋ ਗਈ ਸੀ। ਨਿਸ਼ਚਿਤ ਹੀ ਜੇਕਰ ਉਨ੍ਹਾਂ ਦੇ ਗ੍ਰਿਫ਼ਤਾਰ ਕੀਤੇ ਗਏ ਹਰਮਨ-ਪਿਆਰੇ ਲੀਡਰ ਉਨ੍ਹਾਂ ਨਾਲ ਹੁੰਦੇ ਤਾਂ ਇਹ ਭਾਣਾ ਨਾ ਵਾਪਰਦਾ।

ਇਹ ਪ੍ਰਸ਼ਾਸਨ ਦੀ ਪੂਰੀ ਤਰ੍ਹਾਂ ਨਾਕਾਮੀ ਤੇ ਫ਼ੇਲ੍ਹ ਹੋਣ ਦੀ ਨਿਸ਼ਾਨੀ ਸੀ, ਜਿਸ ਨੇ ਇਹ ਜ਼ਿੰਮੇਵਾਰੀ ਜਦ ਹਾਲਾਤ ਵਿਗੜਨ ਲੱਗ ਪਏ, ਆਪਣੇ ਗਲ਼ੋਂ ਲਾਹ ਕੇ ਫ਼ੌਜ ਨੂੰ ਦੇ ਦਿੱਤੀ ਸੀ। ਇਸ ਲਈ ਮੁੱਖ ਦੋਸ਼ੀ ਡੀ. ਸੀ. ਇਰਵਿੰਗ (D.C. Irving) ਤੇ

ਕਮਿਸ਼ਨਰ ਲਾਹੌਰ ਡਵੀਜ਼ਨ ਕਿਚਿਨ ਜ਼ਿੰਮੇਵਾਰ ਸਨ। ਪ੍ਰਸ਼ਾਸਨ ਤੇ ਖ਼ਾਸ ਕਰਕੇ ਡੀ.ਸੀ. ਦੀ ਨਾਕਾਮੀ ਬਾਰੇ ਬਾਅਦ ਵਿਚ 'ਮਾਰਸ਼ਲ ਲਾ ਕਮਿਸ਼ਨ' ਦੇ ਪ੍ਰੈਜ਼ੀਡੈਂਟ ਕਰਨਲ ਏ. ਇਰਵਿਨ (Col. A. Irvine) ਨੇ ਇਸ ਤਰ੍ਹਾਂ ਲਿਖਿਆ ਸੀ:

"If the mob had been tackled in the earlier stages, the outbreak might have been quelled without loss of life and with little damage to property."[੬]

ਇਨ੍ਹਾਂ ਸਿਵਲ ਅਧਿਕਾਰੀਆਂ ਨੇ ਬ੍ਰਿਗੇਡੀਅਰ ਜਨਰਲ ਡਾਇਰ ਦੇ ਮਨ ਵਿਚ ਇਹ ਪ੍ਰਭਾਵ ਪੈਦਾ ਕਰ ਦਿੱਤਾ ਕਿ ਸ਼ਹਿਰ ਵਾਸੀਆਂ ਨੇ ਬਗ਼ਾਵਤ ਕਰ ਦਿੱਤੀ ਹੈ ਅਤੇ ਹਾਲਾਤ ੧੮੫੭ ਈ. ਦੇ ਗ਼ਦਰ ਵਾਲੇ ਹਨ। C.I.D. ਮਹਿਕਮਾ ਵੀ ਫੇਲ੍ਹ ਹੋ ਚੁੱਕਾ ਸੀ, ਜਿਸ ਨੇ ਡਾਇਰ ਨੂੰ ੧੩ ਅਪ੍ਰੈਲ ਦੁਪਹਿਰ ਬਾਅਦ ਕੋਈ ੪:੦੦ ਵਜੇ ਇਹ ਖ਼ਬਰ ਦਿੱਤੀ ਕਿ ਕੋਈ ੧੦੦੦ ਆਦਮੀਆਂ ਦਾ ਇਕੱਠ ਬਾਗ਼ ਵਿਚ ਹੋ ਰਿਹਾ ਹੈ। ਇਸ ਤੋਂ ਪਹਿਲਾਂ ੧੩ ਅਪ੍ਰੈਲ ਨੂੰ ਹੀ ਡਾਇਰ ਨੇ ਫ਼ੌਜ ਨਾਲ ਸ਼ਹਿਰ ਵਿਚ ਕੋਈ ੧੯ ਜਗ੍ਹਾ ਡੌਂਡੀ ਪਿਟਵਾ ਕੇ ਨਾਇਬ ਤਹਿਸੀਲਦਾਰ ਫਤਿਹ ਖ਼ਾਨ ਰਾਹੀਂ, ਆਪਣੀ ਹਾਜ਼ਰੀ ਵਿਚ ਇਹ ਐਲਾਨ ਕਰਵਾਇਆ ਸੀ ਕਿ ਦਫ਼ਾ-੧੪੪ ਲੱਗੀ ਹੋਈ ਹੈ; ਕੋਈ ਇਕੱਠ ਜਾਂ ਮੁਜ਼ਹਿਰਾ ਨਾ ਕੀਤਾ ਜਾਵੇ ਅਤੇ ਜੇਕਰ ਕੋਈ ਕੋਸ਼ਿਸ਼ ਕਰੇਗਾ ਤਾਂ ਗੋਲੀ ਮਾਰ ਦਿੱਤੀ ਜਾਵੇਗੀ। ਪਰ ਲੋਕਾਂ ਨੇ ਇਸ ਐਲਾਨ ਨੂੰ ਨਕਾਰਦੇ ਹੋਏ ਬਾਅਦ ਦੁਪਹਿਰ ੪:੩੦ (ਸਾਢੇ ਚਾਰ) ਵਜੇ ਜਲਿਆਂਵਾਲਾ ਬਾਗ ਵਿਚ ਇਕੱਠ ਕਰਨ ਦਾ ਫ਼ੈਸਲਾ ਕਰ ਲਿਆ। ਪਹਿਲਾਂ ਲੀਡਰ ਇਹ ਇਕੱਠ ਸ੍ਰੀ ਦਰਬਾਰ ਸਾਹਿਬ ਵਿਚ ਕਰਨਾ ਚਾਹੁੰਦੇ ਸਨ, ਪਰ ਸਰਦਾਰ ਸੁੰਦਰ ਸਿੰਘ ਮਜੀਠੀਆ ਨੇ ਲੋਕਾਂ ਨੂੰ ਉੱਥੇ ਇਕੱਠੇ ਹੋਣ ਤੋਂ ਵਰਜ ਦਿੱਤਾ ਸੀ। ਇਸ ਨਾਲ ਗੁਰੂ-ਘਰ ਵਿਚ ਅਨਰਥ ਹੋਣੋਂ ਬਚ ਗਿਆ ਸੀ।[੭(a)] ਜਦ ਇਸ ੧੦੦੦ ਆਦਮੀਆਂ ਦੇ ਇਕੱਠ ਹੋਣ ਦੀ ਇਤਲਾਹ ਡਾਇਰ ਨੂੰ ਮਿਲੀ ਤਾਂ ਉਹ ਤਿਲਮਿਲਾ ਉੱਠਿਆ ਅਤੇ ਉਸੇ ਸਮੇਂ ਆਪਣੇ ਨਾਲ ੯੦ ਸੈਨਿਕ, ਗੋਰਖੇ ਤੇ ਬਲੋਚੀ ਲੈ ਕੇ ਕੋਈ ੫ ਵਜੇ ਉੱਥੇ ਜਾ ਪਹੁੰਚਿਆ; ਪਰ ੧੦੦੦ ਦੀ ਜਗ੍ਹਾ ਕੋਈ ੧੫੦੦੦ ਆਦਮੀਆਂ ਦਾ ਭਾਰੀ ਇਕੱਠ ਵੇਖ ਕੇ ਹਿੰਦੁਸਤਾਨੀਆਂ ਨੂੰ ਸਬਕ ਸਿਖਾਉਣ ਲਈ ਗੋਲੀ ਚਲਾਉਣ ਦਾ ਹੁਕਮ ਦੇ ਦਿੱਤਾ, ਜੋ ਇਸ ਦੇਸ਼ ਦੇ ਇਤਿਹਾਸ ਵਿਚ ਅਜਿਹਾ ਭਿਆਨਕ ਤੇ ਦੁਖਦਾਈ ਭਾਣਾ ਵਾਪਰ ਗਿਆ ਸੀ। ਮਿ. ਟੀ. ਬਲੈਕਬਰਨ (T. Blackburn) ਆਪਣੀ ਕਿਤਾਬ 'A Miscellany of Mutinies and Massacres in India', APH Publishing Corporation, New Delhi, ੨੦੦੭ ਦੇ ਸਫ਼ਾ ੧੭੨ 'ਤੇ ਲਿਖਦਾ ਹੈ ਕਿ ਉਡਵਾਇਰ ਦੀ ਡਾਇਰੀ ਤੋਂ ਜਾਣਕਾਰੀ ਮਿਲਦੀ ਹੈ ਕਿ ਉਸ ਨੇ ਹੀ ਜਨਰਲ ਡਾਇਰ ਨੂੰ ਕਿਹਾ ਸੀ ਕਿ ਉਹ ੫ ਯੂਰਪੀਅਨਾਂ ਦੇ ਕਤਲ ਲਈ ਹਿੰਦੁਸਤਾਨੀਆਂ ਨੂੰ ਅਜਿਹੀ ਸਜ਼ਾ ਦੇਵੇ ਕਿ ਉਹ ਹਮੇਸ਼ਾ ਯਾਦ ਰੱਖਣ।

ਨੀਗੇਲ (Nigel) ਮੁਤਾਬਿਕ ਲਾਹੌਰ ਤੋਂ ਕਮਿਸ਼ਨਰ ਕਿਚਿਨ (Kitchin) ਜੋ

੧੪ ਅਪ੍ਰੈਲ ਨੂੰ ਫਿਰ ਅੰਮ੍ਰਿਤਸਰ ਆ ਪਹੁੰਚਿਆ ਸੀ, ਨੇ ਜਨਰਲ ਡਾਇਰ ਨੂੰ ਉਡ ਰਹੀ ਅਫ਼ਵਾਹ ਕਿ ਪਿੰਡਾਂ ਤੋਂ ਸਿੱਖ ਅਤੇ ਸ਼ਹਿਰ ਦੇ ਲੋਕ ਅੱਜ (ਭਾਵ ੧੪ ਅਪ੍ਰੈਲ ਨੂੰ) ਫਿਰ ਦਰਬਾਰ ਸਾਹਿਬ ਦੇ ਬਾਹਰ ਮੀਟਿੰਗ ਕਰ ਸਕਦੇ ਹਨ, ਬਾਰੇ ਜਾਣੂ ਕਰਵਾਇਆ। ਡਾਇਰ ਇਸ ’ਤੇ ਇਕੱਠੀ ਹੋਣ ਵਾਲੀ ਭੀੜ ਉੱਪਰ ਹਵਾਈ ਜਹਾਜ਼ਾਂ ਰਾਹੀਂ ਬੰਬਾਰੀ ਕਰਨ ਲਈ ਵਿਚਾਰਨ ਲੱਗ ਗਿਆ, ਪਰ ਖ਼ਾਲਸਾ ਕਾਲਜ ਦੇ ਪ੍ਰਿੰਸੀਪਲ ਗੇਰਾਰਡ (Gerard) ਨੇ ਉਸ ਨੂੰ ਅਜਿਹਾ ਕਰਨ ਤੋਂ ਵਰਜਿਆ ਕਿ ਇਸ ਨਾਲ ਸ੍ਰੀ ਦਰਬਾਰ ਸਾਹਿਬ (Golden Temple) ਨੂੰ ਨੁਕਸਾਨ ਹੋ ਸਕਦਾ ਹੈ ਜਿਸ ਨੂੰ ਸਿੱਖ ਕਦੇ ਵੀ ਬਰਦਾਸ਼ਤ ਨਹੀਂ ਕਰਨਗੇ। ਪ੍ਰਿੰਸੀਪਲ ਦੇ ਰੋਕਣ ’ਤੇ ਹੀ ਡਾਇਰ ਨੇ ਤੁਰੰਤ ਸ੍ਰੀ ਦਰਬਾਰ ਸਾਹਿਬ ਦੇ ਸਰਬਰਾਹ ਅਰੂੜ ਸਿੰਘ ਅਤੇ ਸਰਦਾਰ ਸੁੰਦਰ ਸਿੰਘ ਮਜੀਠੀਆ ਨੂੰ ਆਪਣੇ ਪਾਸ ਬੁਲਾ ਕੇ ਉਨ੍ਹਾਂ ਨੂੰ ਭਰੋਸਾ ਦਿੱਤਾ ਕਿ ਸ੍ਰੀ ਦਰਬਾਰ ਸਾਹਿਬ ਦਾ ਕੋਈ ਨੁਕਸਾਨ ਨਹੀਂ ਹੋਵੇਗਾ ਅਤੇ ਸੈਨਿਕ ਇਸ ਗੱਲ ’ਤੇ ਪਹਿਰਾ ਦੇਣਗੇ। ਪਰ ਇਕ ਅਫ਼ਵਾਹ ਕਿ ਸ੍ਰੀ ਦਰਬਾਰ ਸਾਹਿਬ ’ਤੇ ਜਹਾਜ਼ਾਂ ਰਾਹੀਂ ਹਮਲਾ ਹੋਇਆ, ਸਾਰੇ ਪੰਜਾਬ ’ਚ ਫ਼ੈਲ ਚੁੱਕੀ ਸੀ, ਜਿਸ ’ਤੇ ਚੀਫ ਖ਼ਾਲਸਾ ਦੀਵਾਨ ਵੱਲੋਂ ਲੋਕਾਂ ਨੂੰ ਗੁਮਰਾਹ ਹੋਣ ਤੋਂ ਬਚਣ ਦੇ ਯਤਨ ਕੀਤੇ ਗਏ ਸਨ।[੭(b)] ਇਸੇ ਤਰ੍ਹਾਂ ਡਾਇਰ ਦੀ ਜੀਵਨੀ ਲਿਖਣ ਵਾਲਾ ਕੋਲਵਿਨ ਸ੍ਰੀ ਦਰਬਾਰ ਸਾਹਿਬ ਵਿਖੇ ਹੋਣ ਵਾਲੇ ਇਕੱਠ ਦੀ ਗੱਲ ਕਰਦਾ ਹੋਇਆ ਦੱਸਦਾ ਹੈ ਕਿ ਇਹ ਘਟਨਾ ਜਲ੍ਹਿਆਂਵਾਲਾ ਕਾਂਡ ਤੋਂ ਬਾਅਦ ਅਗਲੇ ਦਿਨ ੧੪ ਤਾਰੀਖ ਦੀ ਹੈ, ਜਦ ਮਿਸਟਰ ਡੋਨਾਲਡ (Donald), DIG ਪੁਲਿਸ ਨੇ ਡਾਇਰ ਨੂੰ ਇੱਥੇ ਹੋਣ ਵਾਲੇ ਸੰਭਾਵਿਤ ਇਕੱਠ ਬਾਰੇ ਦੱਸਿਆ ਸੀ। ਜਿਸ ਨੂੰ ਰੁਕਵਾਉਣ ਲਈ ਡਾਇਰ ਨੇ ਅਰੂੜ ਸਿੰਘ ਸਰਬਰਾਹ ਸ੍ਰੀ ਦਰਬਾਰ ਸਾਹਿਬ ਤੇ ਸਰਦਾਰ ਸੁੰਦਰ ਸਿੰਘ ਮਜੀਠੀਆ ਨੂੰ ਕੈਪਟਨ ਬਰਿਗਸ (Briggs) ਰਾਹੀਂ ਚਿੱਠੀ ਭੇਜ ਕੇ ਆਪਣੇ ਹੈਡਕੁਆਟਰ ਬੁਲਾਇਆ ਤੇ ਕਿਹਾ:-

“It is intended to hold a meeting by the Citizens round the Golden Temple.You should therefore come and see the General immediately, on receipt of this order realising that troops will all be used to protect Golden Temple from any kind of indignity or harm.”[੭(c)]

ਇਸ ਤੋਂ ਕੋਈ ੧੬ ਸਾਲਾਂ ਬਾਅਦ ੧੯/੨੦ ਜੁਲਾਈ, ੧੯੩੫ ਨੂੰ ਅਜਿਹੀ ਹੀ ਘਟਨਾ ਲਾਹੌਰ ਵਿਖੇ ਵੀ ਵਾਪਰਨ ਦੀ ਸੰਭਾਵਨਾ ਬਣ ਗਈ ਸੀ। ਜਿੱਥੇ ਗੁਰਦੁਆਰਾ ਸ਼ਹੀਦ ਗੰਜ ਦੇ ਲਾਗੇ (ਲਾਹੌਰ ਹਾਈ ਕੋਰਟ ਵੱਲੋਂ ਸਿੱਖਾਂ ਦੇ ਹੱਕ ਵਿਚ ਦਿੱਤੇ ਗਏ ਫ਼ੈਸਲੇ ਤੋਂ ਬਾਅਦ) ਸਿੱਖਾਂ ਵੱਲੋਂ ਖਸਤਾ ਹਾਲਤ ਵਿਚ ਢਾਹੀ ਗਈ ਮਸੀਤ ਦੇ ਖ਼ਿਲਾਫ਼ ਵਿਦਰੋਹ ਕਰ ਰਹੇ ਮੁਸਲਮਾਨਾਂ ਦਾ ਇਕੱਠ ੫੦,੦੦੦ ਤੋਂ ਜ਼ਿਆਦਾ ਸੀ। ਪਰ ਉੱਥੇ ਲਾਹੌਰ ਦਾ ਪਹਿਲਾ ਸਿੱਖ ਡਿਪਟੀ ਕਮਿਸ਼ਨਰ (D.C.) ਰਾਮ ਪ੍ਰਸਾਦ ਸਿੰਘ (ਗਰੇਵਾਲ)

ਤਾਇਨਾਤ ਸੀ, ਜਿਸ ਨੇ ਪ੍ਰਸ਼ਾਸਨ ਤੇ ਪੁਲਿਸ ਦੀ ਵਾਗਡੋਰ ਖ਼ੁਦ ਸੰਭਾਲ ਲਈ ਅਤੇ ਪੁਲਿਸ ਦੇ SSP ਤੇ ਫ਼ੌਜ ਦੇ ਅਧਿਕਾਰੀਆਂ ਨੂੰ ਸਖ਼ਤ ਤਾੜਨਾ ਕਰ ਦਿੱਤੀ ਕਿ ਸਾਰੇ ਉਸ ਦੇ ਹੁਕਮ ਦੀ ਪਾਲਣਾ ਕਰਨ ਅਤੇ ਗੋਲੀ ਉਸ ਦੇ ਹੁਕਮਾਂ ਤੇ ਦਿਸ਼ਾ-ਨਿਰਦੇਸ਼ਾਂ ਹੇਠ ਹੀ ਚੱਲੇਗੀ, ਜੇਕਰ ਉਸ ਨੇ ਜ਼ਰੂਰਤ ਸਮਝੀ। ਪਰ ਜਦ ਹਜੂਮ ਦਾ ਠਾਠਾਂ ਮਾਰਦਾ ਇਕੱਠ ਮੌਲਾਣਿਆਂ ਦੀ ਰਹਿਨੁਮਾਈ ਹੇਠ ਅੱਗੇ ਵੱਧਦਾ ਆ ਰਿਹਾ ਸੀ ਤੇ ਅਮਨ-ਸ਼ਾਂਤੀ ਰੱਖਣ ਦੇ ਯਤਨ ਫ਼ੇਲ ਹੋ ਰਹੇ ਸਨ, ਤਾਂ ਸਿੱਖ ਡਿਪਟੀ ਕਮਿਸ਼ਨਰ (D.C.) ਨੇ ਪੁਲਿਸ ਅਤੇ ਫ਼ੌਜ ਨੂੰ ਗੋਲੀ ਚਲਾਉਣ ਲਈ ਹੁਕਮ ਦਿੱਤਾ ਕਿ ਗੋਲੀਆਂ ਦੀ ਵਾਛੜ ਭੀੜ ਦੀਆਂ ਲੱਤਾਂ ਪੈਰਾਂ ਉੱਪਰ ਹੀ ਕੀਤੀ ਜਾਵੇ, ਜਦ ਤਕ ਲੋਕ ਪਿੱਛੇ ਨੂੰ ਨਹੀਂ ਭੱਜਦੇ। ਇਸ ਗੋਲੀ-ਬਾਰੀ ਕਾਰਨ ਸਾਰੀ ਭੀੜ ਭੱਜ ਉੱਠੀ। ਪਰ ਮਰਨ ਵਾਲਾ ਕੋਈ ਟਾਵਾਂ ਹੀ ਸੀ ਤੇ ਜ਼ਖ਼ਮੀ ਸੈਂਕੜਿਆਂ ਵਿਚ ਸਨ ਜਿਨ੍ਹਾਂ ਨੂੰ ਤੁਰੰਤ ਹਸਪਤਾਲਾਂ ਤਕ ਭੇਜਣ ਦਾ ਪ੍ਰਬੰਧ ਪਹਿਲਾਂ ਹੀ ਕੀਤਾ ਹੋਇਆ ਸੀ।[੮]

**ਹਵਾਲੇ**


੧(a) Wagner Kim A. *Jallianwala Bagh,* p. 165, published by Penguin Viking, Gurgaon, 2019

੧(b) Nigel Collett, *The Butcher of Amritsar,* p. 259, Hambledon, New York, 2005

੧(c) Do, p. 262

੨(a) Desai Kishwar, *Jallianwala Bagh,* 1999, p. XVIII Westland Publications Pvt. Ltd., Chennai, 2018

੨(b) Wagner Kim A, *Jallianwala Bagh,* p. 29-37

੩(a) Desai Kishwar, *Jallianwala Bagh,* 1999, p. 13

੩(b) Wagner Kim A, *Jallianwala Bagh,* p. 85-86

੪ Do, p. 83

੫ Do, p. 77-78

੬ Datta, V.N. *Jallianwala Bagh,* p. 83, Published by Lyall Book Depot, Ludhiana, 1969

੭(a) Do, p. 95

੭(b) Nigel Collett, *The Butcher of Amritsar,* General Dyer, p. 269

੭(c) Ian Colvin, *The Life of Geneal Dyer,* p. 151-52, Unistar Books Pvt. Ltd., Chandigarh, 2006

੮ ਦਿਲਗੀਰ, ਡਾ. ਹਰਜਿੰਦਰ ਸਿੰਘ, *ਸਿੱਖ ਤਵਾਰੀਖ਼* ਭਾਗ ਤੀਜਾ, ਸਫ਼ਾ ੯੬੫ ਅਤੇ Newspaper Dawn Dt. 18th March 2019, Lahore


**ਚਲਦਾ. . .**

# ਗੁਰਮਤਿ ਪਰਿਵਾਰਕ ਕੈਂਪ ਤੇ ਸਿੱਖ ਸੇਵਕ ਆਸਟਰੇਲੀਆ

*-ਡਾ. ਇੰਦਰਜੀਤ ਸਿੰਘ ਗੋਗੋਆਣੀ**

ਗੁਰਮਤਿ ਦੇ ਪ੍ਰਚਾਰ ਤੇ ਪਾਸਾਰ ਲਈ ਕਾਫੀ ਸਿੱਖ ਸੰਸਥਾਵਾਂ ਦੇਸ਼/ਵਿਦੇਸ਼ ਵਿਚ ਗੁਰਮਤਿ ਕੈਂਪਾਂ ਦਾ ਆਯੋਜਨ ਕਰ ਕੇ ਸ਼ਲਾਘਾਯੋਗ ਕਾਰਜ ਕਰ ਰਹੀਆਂ ਹਨ। ਇਨ੍ਹਾਂ ਵਿੱਚੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ, ਸਟੱਡੀ ਸਰਕਲ, ਸਿੱਖ ਮਿਸ਼ਨਰੀ ਅਦਾਰੇ, ਸਿੰਘ ਸਭਾਵਾਂ, ਚੀਫ਼ ਖ਼ਾਲਸਾ ਦੀਵਾਨ ਤੇ ਅਨੇਕਾਂ ਹੀ ਗੁਰਦੁਆਰਾ ਕਮੇਟੀਆਂ ਦੇ ਪ੍ਰਬੰਧਕ-ਜਨ ਕਾਰਜਸ਼ੀਲ ਹਨ। ਬਹੁਗਿਣਤੀ ਕੈਂਪ ਨੌਜਵਾਨਾਂ ਦੇ ਲੱਗਦੇ ਹਨ ਅਤੇ ਕੁਝ ਪਾਠੀ ਸਿੰਘਾਂ ਤੇ ਪ੍ਰਚਾਰਕਾਂ ਦੇ ਵੀ। ਇਨ੍ਹਾਂ ਸਤਰਾਂ ਦੇ ਲੇਖਕ ਨੇ ਬੇਅੰਤ ਕੈਂਪਾਂ ਵਿਚ ਸ਼ਿਰਕਤ ਕੀਤੀ ਹੈ।

ਬੀਤੇ ਦੋ ਸਾਲਾਂ ਤੋਂ ਆਸਟਰੇਲੀਆ ਦੇ ਸ਼ਹਿਰ ਮੈਲਬੋਰਨ ਵਿਚ 'ਗੁਰਮਤਿ ਫੈਮਲੀ ਕੈਂਪ' ਦਾ ਇਕ ਨਵਾਂ ਰੂਪ ਸਾਹਮਣੇ ਆਇਆ ਜੋ ਮੈਂ (ਲੇਖਕ) ਦੇਸ਼/ਵਿਦੇਸ਼ ਵਿਚ ਕਾਰਜਸ਼ੀਲ ਗੁਰਮੁਖਾਂ ਨਾਲ ਸਾਂਝਾ ਕਰਨਾ ਚਾਹੁੰਦਾ ਹਾਂ। ਇਸ ਕੈਂਪ ਵਿਚ ਇੱਕ ਹਫ਼ਤੇ ਲਈ ਸਾਰਾ ਪਰਵਾਰ ਬੱਚਿਆਂ ਸਮੇਤ ਸ਼ਮੂਲੀਅਤ ਕਰਦਾ ਹੈ, ਜਦ ਮੈਲਬੋਰਨ ਵਿਚ ਦਸੰਬਰ ਮਹੀਨੇ ਬੱਚਿਆਂ ਤੇ ਮਾਪਿਆਂ ਨੂੰ ਛੁੱਟੀਆਂ ਹੁੰਦੀਆਂ ਹਨ। ਕੈਂਪ ਵਿਚ ਹਰ ਉਮਰ ਵਰਗ ਲਈ ਗਤੀਵਿਧੀਆਂ ਭਿੰਨ-ਭਿੰਨ ਹੁੰਦੀਆਂ ਹਨ। ਜਦ ਕੈਂਪ ਦੀ ਯੋਜਨਾ ਬਣਾਈ ਜਾਂਦੀ ਹੈ ਤਾਂ ਮੈਲਬੋਰਨ ਦੇ ਹਾਲਾਤ, ਸਮੱਸਿਆਵਾਂ ਆਦਿ ਦਾ ਅਧਿਐਨ ਹੁੰਦਾ ਹੈ ਅਤੇ ਸਿਲੇਬਸ ਤਿਆਰ ਕੀਤਾ ਜਾਂਦਾ ਹੈ। ਹਫ਼ਤੇ ਦਾ ਚਾਰਟ ਤਿਆਰ ਕਰ ਕੇ ਕੈਂਪ ਲਈ ਪਰਵਾਰਾਂ ਦੀ ਰਜਿਸਟਰੇਸ਼ਨ ਹੁੰਦੀ ਹੈ। ਬੀਤੇ ਸਾਲ ਦਸੰਬਰ ੨੦੧੯ ਦਾ ਗੁਰਮਤਿ ਕੈਂਪ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਦੇ ੫੫੦-ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਸੀ। ੬੦੦ ਦੇ ਕਰੀਬ ਮੈਂਬਰ ਸਾਹਿਬਾਨ ਕੈਂਪ ਵਿਚ ਸ਼ਾਮਲ ਹੋਏ ਤੇ ਇਨ੍ਹਾਂ ਵਿੱਚੋਂ ਬਾਕੀ ਸਥਾਨਾਂ ਤੋਂ ਜਿਵੇਂ ਸਿਡਨੀ ਤੇ ਨਿਊਜ਼ੀਲੈਂਡ ਤੋਂ ਵੀ ਕੁਝ ਪਰਵਾਰ ਆਏ।

ਮੈਲਬੋਰਨ ਵਿਚ ਸ਼ਹਿਰੋਂ ਬਾਹਰ ਕਾਫੀ ਵੱਡਾ ਸਥਾਨ ਹੈ, ਜਿੱਥੇ ਸਭਨਾਂ ਦੀ ਰਿਹਾਇਸ਼ ਦਾ ਪ੍ਰਬੰਧ ਹੈ। ਕੈਂਪ ਦੌਰਾਨ ਅੰਮ੍ਰਿਤ ਵੇਲੇ ਗੁਰਦੁਆਰਾ ਸਾਹਿਬ ਵਿਖੇ ਸਿਮਰਨ ਅਭਿਆਸ, ਉਪਰੰਤ ਨਿੱਤਨੇਮ, ਫਿਰ ਆਸਾ ਕੀ ਵਾਰ ਦਾ ਕੀਰਤਨ ਸਮਾਪਤੀ ਉਪਰੰਤ ਕੁਝ ਸਮਾਂ ਅਰਾਮ, ਫਿਰ ਸਵੇਰ ਦਾ ਖਾਣਾ, ਉਪਰੰਤ ਦਿਨ ਦੀਆਂ ਕਲਾਸਾਂ। ਕੈਂਪ ਦਾ ਇਕ ਖਾਸ ਵਿਸ਼ਾ ਹੁੰਦਾ ਹੈ ਜਿਵੇਂ— ਨਾਮ ਸਿਮਰਨ ਦੀ ਮਹਿਮਾ, ਅੰਮ੍ਰਿਤ ਦੀ ਸ਼ਕਤੀ, ਸੁਖੀ ਘਰ ਪਰਵਾਰ ਆਦਿ। ਇਨ੍ਹਾਂ ਵਿਸ਼ਿਆਂ ਉੱਪਰ ਵਿਚਾਰ,

**ਪ੍ਰਿੰਸੀਪਲ, ਖ਼ਾਲਸਾ ਕਾਲਜ ਸੀਨੀਅਰ ਸੈਕੰਡਰੀ ਸਕੂਲ, ਸ੍ਰੀ ਅੰਮ੍ਰਿਤਸਰ। ਮੋ. ੯੮੧੫੯-੮੫੫੫੯*

ਸੰਵਾਦ ਹੁੰਦਾ ਹੈ। ਇਸ ਦੇ ਦਰਮਿਆਨ ਬੱਚਿਆਂ ਲਈ ਖੇਡਾਂ ਵੀ, ਗੁਰਬਾਣੀ ਸੰਥਿਆ, ਕੁਇਜ਼ ਪ੍ਰੋਗਰਾਮ, ਛੋਟੇ-ਛੋਟੇ ਮੁਕਾਬਲੇ, ਆਰਾਮ ਵੀ, ਸੈਰ-ਸਪਾਟਾ ਵੀ ਅਤੇ ਸ਼ਾਮ ਨੂੰ ਰਹਰਾਸਿ, ਕੀਰਤਨ, ਸ਼ਬਦ ਵੀਚਾਰ, ਸਿਮਰਨ ਤੇ ਰਾਤ ਦੇ ਖਾਣੇ ਤੋਂ ਬਾਅਦ ਵੀਚਾਰ ਗੋਸ਼ਟੀ ਵੀ। ਇਹ ਪੂਰੇ ਦਿਨ ਦੀ ਸਮਾਂ ਸਾਰਣੀ ਬੋਝਲ ਨਹੀਂ ਹੁੰਦੀ, ਸਗੋਂ ਉਤਸ਼ਾਹਜਨਕ ਹੁੰਦੀ ਹੈ। ਕੋਈ ਵਾਦ-ਵਿਵਾਦ ਨਹੀਂ, ਸਗੋਂ ਪ੍ਰੇਰਨਾਦਾਇਕ ਤੇ ਸ਼ਰਧਾਪੂਰਵਕ ਸਮਾਗਮ ੬ ਦਿਨ ਦੇ ਕਰੀਬ ਚੱਲਦਾ ਹੈ।

ਇਹ ਗੁਰਮਤਿ ਫੈਮਲੀ ਕੈਂਪ ਬੀਤੇ ੧੦ ਸਾਲਾਂ ਤੋਂ ਸੰਨ ੨੦੧੦ ਤੋਂ ਲੱਗ ਰਿਹਾ ਹੈ ਅਤੇ ਹਰ ਸਾਲ ਅੰਮ੍ਰਿਤ ਸੰਚਾਰ ਹੁੰਦਾ ਹੈ। ਇਸ ਵਾਰ ਵੀ ੬੦ ਦੇ ਕਰੀਬ ਅੰਮ੍ਰਿਤ ਅਭਿਲਾਖੀਆਂ ਨੇ ਅੰਮ੍ਰਿਤ-ਪਾਨ ਕੀਤਾ। ਸਭ ਤੋਂ ਵੱਡੀ ਸੰਤੁਸ਼ਟੀ ਦੀ ਗੱਲ ਕਿ ਇਨ੍ਹਾਂ ਪਰਵਾਰਾਂ ਦੇ ਬੱਚੇ ਕੇਸਾਧਾਰੀ ਤੇ ਵੱਡੀ ਗਿਣਤੀ 'ਚ ਅੰਮ੍ਰਿਤਧਾਰੀ ਹਨ। ਪੰਜਾਬੀ ਦਾ ਵਧੀਆ ਗਿਆਨ, ਕੀਰਤਨ ਨਾਲ ਪਿਆਰ ਅਤੇ ਸੇਵਾ-ਸਿਮਰਨ ਵਾਲੇ ਉੱਚੇ ਸੰਸਕਾਰ ਹਨ। ਸੇਵਕ ਸਿੱਖ ਆਸਟਰੇਲੀਆ ਵੱਲੋਂ ਹਾਂਗਕਾਂਗ, ਇੰਡੋਨੇਸ਼ੀਆ ਵਿਚ ਨਾਮ ਸਿਮਰਨ ਕੈਂਪ ਲੱਗਦੇ ਹਨ ਅਤੇ ਨਿਊਜ਼ੀਲੈਂਡ, ਮਲੇਸ਼ੀਆ, ਮੈਲਬੋਰਨ ਵਿਚ ਗੁਰਮਤਿ ਫੈਮਲੀ ਕੈਂਪ।

ਇਨ੍ਹਾਂ ਕੈਂਪਾਂ ਲਈ ਗੁਰਮੁਖ ਪਿਆਰਿਆਂ ਦਾ ਵੱਡਾ ਪਰਵਾਰ ਹੈ, ਜਿਸ ਵਿਚ ਸ. ਅੰਮ੍ਰਿਤਪਾਲ ਸਿੰਘ, ਸ. ਜਗਮੀਤ ਸਿੰਘ, ਸ. ਕਮਲਜੀਤ ਸਿੰਘ, ਸ. ਮਨਦੀਪ ਸਿੰਘ, ਸ. ਕਮਲਦੀਪ ਸਿੰਘ ਅਤੇ ਹੋਰ ਵੀ ਨੌਜਵਾਨ ਸਹਿਯੋਗੀ ਹਨ। ਇਸ ਸਮੁੱਚੇ ਕੈਂਪ ਦੀ ਯੋਜਨਾਬੰਦੀ ਵਿਚ ਇੱਕ ਸ਼ਖ਼ਸੀਅਤ ਸ. ਸਵਰਨ ਸਿੰਘ ਹੀ ਹਨ ਜੋ ਕਿੱਤੇ ਵਜੋਂ ਇੰਜਨੀਅਰ ਹਨ ਅਤੇ ਇਨ੍ਹਾਂ ਦਾ ਸਾਰਾ ਪਰਵਾਰ ਹੀ ਇਸ ਕਾਰਜ ਨੂੰ ਸਮਰਪਿਤ ਹੈ। ਇਨ੍ਹਾਂ ਦੇ ਮਨ ਵਿਚ ਇਹ ਫੁਰਨਾ ਕਿਵੇਂ ਆਇਆ?

ਸ. ਸਵਰਨ ਸਿੰਘ ਜੀ ਮਲੇਸ਼ੀਆ ਦੇ ਜੰਮਪਲ ਹਨ। ਮਲੇਸ਼ੀਆ ਵਿਚ ਸੰਤ ਬਾਬਾ ਸੋਹਣ ਸਿੰਘ ਜੀ ਗੁਰਦੁਆਰਾ ਸਾਹਿਬ ਵਿਖੇ ਸਿੱਖ ਨੌਜਵਾਨਾਂ ਦੇ ਕੈਂਪ ਲਗਾਉਂਦੇ ਹੁੰਦੇ ਸਨ। ਇਹ ਸ਼ੁਰੂਆਤ ਸੰਨ ੧੯੬੪ ਈ. ਤੋਂ ਹੋਈ। ਉਹ ਭਜਨ-ਬੰਦਗੀ ਵਾਲੀ ਰੂਹ ਸਨ ਤੇ ਉਨ੍ਹਾਂ ਨੇ ਇਹ ਲਗਨ ਨੌਜਵਾਨਾਂ ਵਿਚ ਪੈਦਾ ਕੀਤੀ। ਇਨ੍ਹਾਂ ਕੈਂਪਾਂ ਵਿਚ ਸ. ਸਵਰਨ ਸਿੰਘ ਜੀ ਸ਼ਮੂਲੀਅਤ ਕਰਦੇ ਰਹੇ। ਇੱਥੇ ਨਿੱਤਨੇਮ ਦੀ ਸੰਥਿਆ, ਸਿਮਰਨ, ਕੀਰਤਨ, ਸਿੱਖ ਇਤਿਹਾਸ ਤੇ ਗੁਰਮਤਿ ਦੀ ਸਿਧਾਂਤਕ ਸੋਝੀ ਲਈ ਵਿਚਾਰਾਂ ਹੁੰਦੀਆਂ। ਮਲੇਸ਼ੀਆ ਦੇ ਸਿੱਖ ਸਮਾਜ ਵਿਚ ਬਾਬਾ ਜੀ ਦਾ ਬਹੁਤ ਸਤਿਕਾਰ ਸੀ। ਜਦ ਸ. ਸਵਰਨ ਸਿੰਘ ਜੀ ਆਸਟਰੇਲੀਆ ਸਥਾਪਿਤ ਹੋਏ ਤਾਂ ਉਨ੍ਹਾਂ ਕੈਂਪਾਂ ਦੀ ਦੇਣ ਤੇ ਪ੍ਰਾਪਤੀ ਦਾ ਸਦਕਾ ਭਾਈ ਸਾਹਿਬ ਨੇ ਸਤਿਗੁਰਾਂ ਦੀ ਕਿਰਪਾ ਨਾਲ ਕੈਂਪ ਨੂੰ ਵਿਸਤਾਰਤ ਰੂਪ ਦਿੱਤਾ। ਆਪ ਇਕ ਚੰਗੇ ਕੀਰਤਨੀਏ ਤੇ ਜੀਵਨ ਵਾਲੇ ਪ੍ਰਚਾਰਕ ਹਨ। ਮਲੇਸ਼ੀਆ ਦੀ ਸਥਾਨਕ ਭਾਸ਼ਾ ਤੋਂ ਇਲਾਵਾ ਅੰਗਰੇਜ਼ੀ ਤੇ ਪੰਜਾਬੀ ਦਾ ਡੂੰਘਾ ਗਿਆਨ ਹੈ। ਗੁਰੂ-ਘਰ

'ਚ ਅਤੁੱਟ ਵਿਸ਼ਵਾਸ ਹੈ ਤੇ ਇਹ ਕਾਰਜ ਵੱਡਾ ਫ਼ਰਜ਼ ਜਾਣ ਕੇ ਕਰ ਰਹੇ ਹਨ। ਮੈਲਬੋਰਨ ਵਿਚ ਦੂਜਾ ਕੈਂਪ ਅਪ੍ਰੈਲ ਦੇ ਮਹੀਨੇ ੪ ਦਿਨ ਦਾ ਬੀਬੀ ਭਾਨੀ ਜੀ ਗੁਰਮਤਿ ਕੈਂਪ ਹੁੰਦਾ ਹੈ। ਇੱਥੇ ੩੦੦ ਦੇ ਕਰੀਬ ਮੈਂਬਰਜ਼ ਦੀ ਸਮਰੱਥਾ ਹੁੰਦੀ ਹੈ। ਇਨ੍ਹਾਂ ਦੋਹਾਂ ਕੈਂਪਾਂ ਵਿਚ ਭਾਈ ਸੁਰਜੀਤ ਸਿੰਘ ਜੀ ਮਲੇਸ਼ੀਆ ਤੋਂ ਆਪਣੇ ਜਥੇ ਨਾਲ ਹਾਜ਼ਰੀ ਭਰਦੇ ਹਨ। ਇਹ ਵੀ ਬਹੁਤ ਮਿਲਾਪੜੀ ਰੂਹ ਹਨ। ਇਨ੍ਹਾਂ ਦਾ ਕੈਂਪ ਲਈ ਵੱਡਾ ਸਹਿਯੋਗ ਹੁੰਦਾ ਹੈ। ਇਨ੍ਹਾਂ ਕੈਂਪਾਂ ਵਿਚ ਕਿਸੇ ਵਿਵਾਦਤ ਮਸਲੇ ਨੂੰ ਮਾਨਤਾ ਨਹੀਂ, ਸਗੋਂ ਇਹ ਵਿਸਾਹ ਤੇ ਭਰੋਸੇ ਵਾਲਿਆਂ ਦਾ ਭਾਵ ਬਿਬੇਕਸ਼ੀਲਾਂ ਦਾ ਕੈਂਪ ਹੁੰਦਾ ਹੈ।

ਖ਼ਾਲਸਾ ਸੇਵਕ ਆਸਟਰੇਲੀਆ ਪੂਰਾ ਸਾਲ ਸੰਗਤ ਨਾਲ ਧਾਰਮਿਕ ਗਤੀਵਿਧੀਆਂ ਕਰ ਕੇ ਤਾਲਮੇਲ ਰੱਖਦਾ ਹੈ। ਹਰ ਐਤਵਾਰ ਨਾਮ ਸਿਮਰਨ ਅਭਿਆਸ ਪ੍ਰੋਗਰਾਮ ਹੁੰਦੇ ਰਹਿੰਦੇ ਹਨ। ਹਫ਼ਤਾਵਾਰੀ ਪ੍ਰੋਗਰਾਮਾਂ ਦੇ ਨਾਲ ਗੁਰਮੁਖੀ ਲਿਪੀ ਦਾ ਗਿਆਨ, ਗੁਰਬਾਣੀ ਸੰਥਿਆ, ਕੀਰਤਨ, ਤਬਲਾ ਕਲਾਸ, ਗਤਕਾ ਆਦਿ ਸਿਖਲਾਈ ਦਾ ਵਿਸ਼ੇਸ਼ ਪ੍ਰਬੰਧ ਹੈ। ਘਰੇਲੂ ਦੀਵਾਨ ਵੀ ਸੱਜਦੇ ਹਨ ਅਤੇ ਇਹ ਸੰਸਥਾ ਨਿਸ਼ਕਾਮ ਸੇਵਾ ਕਰਦੀ ਹੈ।

ਸਤਿਗੁਰਾਂ ਦੀ ਰਹਿਮਤ ਨਾਲ ਬੀਤੇ ਸਾਲ ਤੋਂ ਇੱਥੇ ਮੁੱਖ ਕੇਂਦਰੀ ਸਥਾਨ ਵੀ ਸਥਾਪਿਤ ਹੋ ਗਿਆ ਹੈ— 'ਗੁਰਦੁਆਰਾ ਸ਼ਹੀਦਾਂ ਸਾਹਿਬ-ਬਾਬਾ ਦੀਪ ਸਿੰਘ ਜੀ ਆਸਟਰੇਲੀਆ'। ਇੱਥੇ ਭਵਿੱਖ ਦੇ ਵੱਡੇ ਪ੍ਰੋਗਰਾਮ ਉਲੀਕੇ ਗਏ ਹਨ ਜਿਵੇਂ ਸਿੱਖ ਨੌਜਵਾਨਾਂ ਲਈ ਯੂਥ ਲੀਡਰਸ਼ਿਪ ਕੈਂਪ, ਸ਼ਖ਼ਸੀਅਤ ਉਸਾਰੀ ਕੈਂਪ, ਗੁਰਬਾਣੀ ਸੰਥਿਆ, ਕੀਰਤਨ ਸਿਖ਼ਲਾਈ, ਸ਼ਸਤਰ ਵਿੱਦਿਆ ਤੇ ਨਾਮ ਅਭਿਆਸ ਸਮਾਗਮ। ਇਸੇ ਤਰ੍ਹਾਂ ਸਿੱਖ ਪਰਵਾਰਾਂ ਦੇ ਆਪਸੀ ਰਿਸ਼ਤੇ, ਮੈਰਿਜ ਕੌਂਸਲਿੰਗ, ਵੋਕੇਸ਼ਨਲ ਟਰੇਨਿੰਗ, ਚੰਗੀ ਜੀਵਨ-ਜੁਗਤ ਲਈ ਕੋਚਿੰਗ ਕਲਾਸਾਂ ਆਦਿ ਦਾ ਪ੍ਰਬੰਧ ਹੋਏਗਾ। ਇਸ ਦੇ ਨਾਲ ਸਿੱਖ ਨੌਜਵਾਨਾਂ ਦੇ ਰੋਜ਼ਗਾਰ ਦੇ ਵਸੀਲੇ, ਲੋੜਵੰਦਾਂ ਦੀ ਸਹਾਇਤਾ, ਕੁਝ ਦਿਨਾਂ ਲਈ ਗੁਰਦੁਆਰਾ ਸਾਹਿਬ ਵਿਖੇ ਪਰਵਾਰਾਂ ਦੇ ਠਹਿਰਾਉ ਲਈ ਯੋਗ ਪ੍ਰਬੰਧ ਤੇ ਅਧਿਆਤਮਿਕ ਜੀਵਨ ਲਈ ਨਾਮ ਅਭਿਆਸ ਕੇਂਦਰ। ਇਹ ਗੁਰਮੁਖ ਪਿਆਰੇ ਅਜਿਹੀ ਸੋਚ ਦੇ ਧਾਰਨੀ ਹਨ ਕਿ ਧਾਰਮਿਕ ਗਤੀਵਿਧੀਆਂ ਤੇ ਨਾਲ ਨਾਲ ਕੌਮੀ ਵਾਰਸ ਆਰਥਿਕ ਅਤੇ ਸਮਾਜਿਕ ਪੱਧਰ ਉੱਤੇ ਵੀ ਬਹੁਤ ਅਗਾਂਹਵਧੂ ਹੋਣ।

ਅੱਜ ਅਸੀਂ ਸਿੱਖ ਲੋਕ ਸੰਸਾਰ ਭਰ ਵਿਚ ਵੱਡੀ ਹੋਂਦ ਰੱਖਦੇ ਹਾਂ। ਸਾਡੀ ਜ਼ਿਆਦਾਤਰ ਕੌਮੀ ਸ਼ਕਤੀ ਬੇਲੋੜੇ ਵਿਵਾਦਤ ਮੁੱਦਿਆਂ ਵਿਚ ਹੀ ਖੱਚਤ ਹੋ ਰਹੀ ਹੈ। ੧੯੮੪ ਈ. ਦੇ ਘੱਲੂਘਾਰੇ ਤੋਂ ਬਾਅਦ ਬੜੀ ਹੀ ਗਿਣੀ-ਮਿੱਥੀ ਸਾਜ਼ਿਸ਼ ਨਾਲ ਕੌਮ ਨੂੰ ਉਲਝਾਇਆ ਗਿਆ ਹੈ। ਅਸੀਂ ਨਿੱਤ ਦਿਨ ਧੜਿਆਂ ਵਿਚ ਵੰਡੇ ਜਾ ਰਹੇ ਹਾਂ ਤੇ ਕੌਮੀ ਫ਼ਰਜ਼ਾਂ ਤੋਂ ਅਵੇਸਲੇ ਹੋ ਰਹੇ ਹਾਂ। ਸੋਸ਼ਲ ਮੀਡੀਏ 'ਤੇ ਤਰਕਵਾਦ ਭਾਰੂ ਹੈ, ਅੰਮ੍ਰਿਤ ਵੇਲੇ 'ਤੇ ਅੰਮ੍ਰਿਤ ਸਰੋਵਰਾਂ ਉੱਪਰ ਤਰਕ, ਸ੍ਰੀ ਹਰਿਮੰਦਰ ਸਾਹਿਬ ਉੱਪਰ ਤਰਕ,

ਨਿੱਤਨੇਮ ਤੇ ਅੰਮ੍ਰਿਤ ਸੰਚਾਰ ਦੀਆਂ ਬਾਣੀਆਂ ਉੱਪਰ ਤਰਕ, ਸਿੱਖ ਸਰੋਤ ਗ੍ਰੰਥਾਂ ਉੱਪਰ ਤਰਕ, ਨਾਮਵਰ ਸਿੱਖ ਸੰਸਥਾਵਾਂ, ਸੰਪਰਦਾਵਾਂ ਉੱਪਰ ਤਰਕ ਤੇ ਕੁਝ ਲੋਕਾਂ ਦੀ ਸ਼ੈਤਾਨੀਅਤ ਭਰਪੂਰ ਵਿਆਖਿਆਕਾਰੀ ਕੌਮ ਦਾ ਕੀ ਸੰਵਾਰੇਗੀ? ਇਹ ਹਰ ਸੂਝਵਾਨ ਤੇ ਪੰਥ ਦਰਦੀ ਦਾ ਸਵਾਲ ਹੈ। ਅਜਿਹਾ ਨਾਂਹਵਾਚੀ ਪ੍ਰਚਾਰ ਕਈ ਵਾਰ ਸੰਗਤ ਨੂੰ ਨਿਰਾਸ਼ ਵੀ ਕਰਦਾ ਹੈ। ਪਰ ਇਹ ਭਰੋਸਾ ਆਪਣੇ ਗੁਰੂ ਉੱਪਰ ਰੱਖੀਏ ਕਿ ਕੂੜ ਹਮੇਸ਼ਾ ਨਿਖੁੱਟਦਾ ਹੈ ਤੇ ਫ਼ਤਿਹ ਸੱਚ ਦੀ ਹੁੰਦੀ ਹੈ। ਇਹ ਧੁੰਦ ਦੇ ਬੱਦਲ ਤੇ ਖੋਟੇ ਸਿੱਕੇ ਬਹੁਤਾ ਸਮਾਂ ਨਹੀਂ ਚੱਲਣਗੇ।

ਇਸ ਸਾਜ਼ਿਸੀ ਹਮਲੇ ਦਾ ਇੱਕੋ ਇੱਕ ਇਲਾਜ ਹੈ ਕਿ ਅਸੀਂ ਕੌਮੀ ਸ਼ਕਤੀ ਨੂੰ ਸੰਭਾਲੀਏ। ਸਿੱਖ ਸੰਸਥਾਵਾਂ, ਪ੍ਰਬੰਧਕ ਇਕ ਦੂਜੇ ਦੇ ਸਹਿਯੋਗੀ ਬਣਨ। ਵਿਵਾਦਿਤ ਮੁੱਦਿਆਂ ਤੋਂ ਉੱਪਰ ਉੱਠ ਕੇ ਗੁਰਮਤਿ ਦੇ ਪ੍ਰਚਾਰ ਤੇ ਪਾਸਾਰ ਲਈ ਕਾਰਜਸ਼ੀਲ ਹੋਣਾ ਜ਼ਰੂਰੀ ਹੈ। ਸਕੂਲਾਂ, ਕਾਲਜਾਂ, ਪਿੰਡਾਂ, ਸ਼ਹਿਰਾਂ ਤੇ ਦੇਸ਼/ਵਿਦੇਸ਼ ਵਿਚ ਸੰਗਤ ਨੂੰ ਚੜ੍ਹਦੀ ਕਲਾ ਵਾਲਾ ਜੀਵਨ ਜੀਣ ਲਈ ਪ੍ਰੇਰੀਏ, ਸੁਚੇਤ ਕਰੀਏ ਤੇ ਸਿੱਖ ਸੰਗਤ ਦਾ ਤਾਲਮੇਲ ਪੈਦਾ ਕਰੀਏ। ਦੇਸ਼/ਵਿਦੇਸ਼ ਵਿਚ ਅਜਿਹੇ ਗੁਰਮਤਿ ਕੈਂਪ ਹੋਰ ਵੀ ਸਹਾਈ ਹੋਣਗੇ। ਜੋ ਗੁਰਮੁਖ ਪਿਆਰੇ ਜਗ੍ਹਾ-ਜਗ੍ਹਾ ਭਲੀ ਸੋਚ ਨਾਲ ਕਾਰਜਸ਼ੀਲ ਹਨ, ਉਨ੍ਹਾਂ ਨੂੰ ਸਹਿਯੋਗ ਵੀ ਦੇਈਏ। ਇਹ ਸਮੇਂ ਦੀ ਉਮੰਗ ਹੈ। ■

## ਪਿੰਡ ਸ਼ੀਹਾਂਪਾੜੀ ਵਿਖੇ ਅੰਮ੍ਰਿਤ-ਸੰਚਾਰ

ਭਾਈ ਸੁਖਬੀਰ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ, ਪਿੰਡ ਸ਼ੀਹਾਂਪਾੜੀ, ਤਹਿਸੀਲ ਜ਼ੀਰਾ, ਜ਼ਿਲ੍ਹਾ ਫਿਰੋਜ਼ਪੁਰ ਵਿਖੇ ੧੭ ਨਵੰਬਰ, ੨੦੧੯ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੪੪ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਪੰਜ ਪਿਆਰੇ ਸਾਹਿਬਾਨ ਗੁਰਦੁਆਰਾ ਸ੍ਰੀ ਦਰਬਾਰ ਸਾਹਿਬ, ਸ੍ਰੀ ਤਰਨ ਤਾਰਨ ਸਾਹਿਬ ਤੋਂ ਪਹੁੰਚੇ। ਇਸ ਮੌਕੇ ਗੁਰ ਫਤਿਹ ਗੁਰਮਤਿ ਪ੍ਰਚਾਰ ਵੈਲਫ਼ੇਅਰ ਸੁਸਾਇਟੀ ਦੇ ਪ੍ਰਧਾਨ ਭਾਈ ਗੁਰਿੰਦਰ ਸਿੰਘ ਨੇ ਵਿਸ਼ੇਸ਼ ਸਹਿਯੋਗ ਦਿੱਤਾ। ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

# ਅਖਰ ਕਾ ਭੇਉ-੨

*-ਗਿ. ਗੁਰਜੀਤ ਸਿੰਘ**

**੧. ਰੱਬ - *ਰਬ*** *ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੧)*

*ਬਾਜ ਪਏ ਤਿਸੁ **ਰਬ** ਦੇ ਕੇਲਾਂ ਵਿਸਰੀਆਂ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੮੩)*

ਰੱਬ ਸ਼ਬਦ ਅਰਬੀ ਭਾਸ਼ਾ ਦਾ ਹੈ। ਪਹਿਲੇ ਪਾਤਸ਼ਾਹ, ਪੰਜਵੇਂ ਪਾਤਸ਼ਾਹ ਨੇ ਸ਼ੇਖ ਫਰੀਦ ਜੀ ਨੇ ਇਸ ਸ਼ਬਦ ਦੀ ਵਰਤੋਂ ਆਪਣੇ ਉਪਦੇਸ਼ਾਂ ਦੇ ਵਿਚ ਕੀਤੀ ਹੈ। ਪੰਜਾਬੀ ਭਾਸ਼ਾ ਬੋਲਣ ਵਾਲੇ ਮਨੁੱਖ 'ਰੱਬ' ਸ਼ਬਦ ਦੀ ਵਰਤੋਂ ਅਕਸਰ ਹੀ ਆਪਣੀ ਬੋਲਚਾਲ ਕਰਦੇ ਸੁਣਾਈ ਪੈਂਦੇ ਨੇ। 'ਮਹਾਨ ਕੋਸ਼' ਨੇ ਇਸ ਦੇ ਅਰਥ ਪ੍ਰਤਿਪਾਲਕ ਵਾਹਿਗੁਰੂ ਹੀ ਕੀਤੇ ਹਨ।

ਪ੍ਰੋ. ਸਾਹਿਬ ਸਿੰਘ ਨੇ 'ਰਬ' ਦੇ ਅਰਥ ਕਰਨ ਲੱਗਿਆਂ ਇਸ ਦੇ ਨਾਲ ਅੱਧਕ ਲਗਾਇਆ ਹੈ।

ਰਬ (ਰੱਬ) ਦੋ ਸ਼ਬਦਾਂ ਦਾ ਜੋੜ ਹੈ ਤੇ ਸੰਖੇਪ ਸ਼ੈਲੀ ਦਾ ਸ਼ਬਦ ਹੈ।

ਰ = ਦਰੂਨਿ ਦਾ

ਬ = ਬੇਰੂ ਦਾ

ਅਰਬੀ ਭਾਸ਼ਾ ਦੇ ਵਿਚ ਅੰਦਰ, ਭੀਤਰਿ ਨੂੰ ਦਰੂਨਿ ਆਖਦੇ ਨੇ, ਬਾਹਰ ਨੂੰ ਬੇਰੂ ਕਹਿੰਦੇ ਹਨ।

'ਰਬ' ਦੇ ਅਰਥ ਹਨ ਜੋ 'ਦਰੂਨਿ' ਵੀ ਹੈ ਤੇ 'ਬੇਰੂ' ਵੀ।

ਭਾਵ ਜੋ ਅੰਦਰ ਵੀ ਹੈ ਤੇ ਬਾਹਰ ਵੀ ਭਾਵ ਸਾਰੇ ਕਿਤੇ ਹੈ।

*ਓ ਦਰੂਨਿ ਦਿਲ ਤੂੰ ਬੀਰੂੰ ਸੀ - ਰਵੀ*

*ਉ ਬਖ਼ਾਨਾ ਤੂ ਬਹੱਜ ਚੂੰ ਸੀ - ਰਵੀ । (ਜ਼ਿੰਦਗੀਨਾਮਾ ਭਾਈ ਨੰਦ ਲਾਲ ਜੀ)*

**੨. ਹਰਿ - *ਹਰਿ*** *ਕੇ ਜਨ ਸਤਿਗੁਰ ਸਤਪੁਰਖਾ ਬਿਨਉ ਕਰਉ ਗੁਰ ਪਾਸਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦)*

***ਹਰਿ*** *ਬਿਸਰਤ ਤੇਰੇ ਗੁਣ ਗਲਿਆ ॥ ਰਹਾਉ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੨)*

ਇਹ ਨਾਮ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਵਿਚ ਪਰਮਾਤਮਾ ਲਈ ਸਭ ਤੋਂ ਵੱਧ ਵਾਰ ਆਇਆ ਹੈ। ਗੁਰੂ ਸਾਹਿਬਾਨ, ਭਗਤ ਸਾਹਿਬਾਨ, ਭੱਟ ਸਾਹਿਬਾਨ ਨੇ ਇਸ ਨਾਮ ਦੀ ਵਰਤੋਂ ਕੀਤੀ ਹੈ। ਭਗਤ ਸਾਹਿਬਾਨ ਦੇ ਵਿਚ ਸਭ ਤੋਂ ਵੱਧ ਬਾਣੀ ਭਗਤ ਕਬੀਰ ਜੀ ਦੀ ਹੈ। ਉਹ ਵੀ ਇਸ ਨਾਮ ਦੀ ਵਰਤੋਂ ਕਰਦੇ ਹਨ। ਭਗਤ ਸੂਰਦਾਸ ਜੀ ਦੀ ਕੇਵਲ ਇੱਕ ਪੰਕਤੀ ਹੈ ਉਹ ਵੀ ਇਸ ਨਾਮ ਦੀ ਵਰਤੋਂ ਕਰਦੇ ਹਨ।

**#੯੬, ਸੰਤ ਇਨਕਲੇਵ, ਖੇੜੀ ਗੁੱਜਰਾਂ ਰੋਡ, ਪਟਿਆਲਾ-੧੪੭੦੦੧; ਮੋ. +੯੧੯੮੮੮੪-੬੬੯੮੭*

*ਛਾਡਿ ਮਨ ਹਰਿ ਬਿਮੁਖਨ ਕੋ ਸੰਗੁ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੫੩)*

ਹਰਿ, ਸ਼ਬਦ ਬਾਹਰਿ ਤੇ ਭੀਤਰਿ ਦਾ ਸੰਖੇਪ ਹੈ।

ਹ = ਬਾਹਰਿ ਦੇ ਵਿੱਚੋਂ ਹੈ

ਰਿ = ਭੀਤਰਿ ਦੇ ਵਿੱਚੋਂ ਹੈ

ਭਾਵ ਪਰਮਾਤਮਾ ਬਾਹਰ ਤੇ ਭੀਤਰਿ ਸਾਰੇ ਕਿਤੇ ਹੈ।

ਗੁਰੂ ਜੀ ਨੇ ਗਿਆਨ ਦੇ ਰਾਹੀਂ ਇਹੀ ਗੱਲ ਸਮਝਾਈ ਹੈ।

*ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੮੪)*

**੩. ਨਾਹੁ –** *ਆਸਾੜੁ ਤਪੰਦਾ ਤਿਸੁ ਲਗੈ ਹਰਿ **ਨਾਹੁ** ਨ ਜਿੰਨਾ ਪਾਸਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੪)*

*–ਹਰਿ ਜੀਉ **ਨਾਹੁ** ਮਿਲਿਆ ਮਉਲਿਆ ਮਨੁ ਤਨੁ ਸਾਸੁ ਜੀਉ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ ੯੨੭)*

'ਨਾਹੁ' ਸ਼ਬਦ ਗੁਰੂ ਸਾਹਿਬ ਪਰਮਾਤਮਾ ਦੇ ਵਾਸਤੇ ਵਰਤਦੇ ਹਨ। ਜਿਤਨੇ ਵੀ ਨਾਮ ਨੇ ਸਾਰੇ ਕ੍ਰਿਤਮ ਨੇ। ਪਰਮਾਤਮਾ ਦੀ ਕ੍ਰਿਤ ਨੂੰ ਦੇਖ ਕੇ ਭਗਤ ਸਾਹਿਬਾਨ ਨੇ ਪਰਮਾਤਮਾ ਨੂੰ ਅਨੇਕਾਂ ਨਾਮ ਦਿੱਤੇ ਹਨ।

ਭਾਈ ਕਾਨ੍ਹ ਸਿੰਘ ਨਾਭਾ ਨੇ 'ਮਹਾਨ ਕੋਸ਼' ਵਿਚ ਤੇ ਪ੍ਰੋ. ਸਾਹਿਬ ਸਿੰਘ ਜੀ ਨੇ 'ਗੁਰਬਾਣੀ ਪਾਠ ਦਰਪਣ' ਦੇ ਵਿਚ ਇਸ ਦੇ ਅਰਥ ਨਾਥ, ਸੁਆਮੀ ਕੀਤੇ ਹਨ।

ਇਹ 'ਨਾਹੁ' ਦੋ ਸ਼ਬਦਾਂ ਤੋਂ ਬਣਿਆ ਅਤੇ ਸੰਖੇਪ ਹੈ :

ਨਾ = ਸਭਨਾ

ਹੁ = ਹੁਕਮ

ਨਾ = 'ਸਭਨਾ' ਸ਼ਬਦ ਦੇ ਵਿੱਚੋਂ ਪਿਛੇਤਰ ਤੋਂ ਲਿਆ ਹੈ ਤੇ ਹੁ = 'ਹੁਕਮ' ਸ਼ਬਦ ਦੇ ਅਗੇਤਰ ਤੋਂ ਲਿਆ ਹੈ।

'ਨਾਹੁ' ਦੇ ਅਰਥ ਨੇ ਉਹ ਪਰਮਾਤਮਾ ਜਿਸ ਦਾ ਹੁਕਮ ਸਾਰਿਆਂ 'ਤੇ ਚੱਲਦਾ ਹੈ। ਗੁਰੂ ਸਾਹਿਬ ਮਨੁੱਖ ਨੂੰ ਸਮਝਾਉਂਦੇ ਹਨ :

*ਸੋ ਐਸਾ ਹਰਿ ਨਾਮੁ ਧਿਆਈਐ ਮਨ ਮੇਰੇ ਜੋ ਸਭਨਾ ਉਪਰਿ ਹੁਕਮੁ ਚਲਾਏ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੮੯)*

**੪. ਬੇਢੀ –** ਰੀ ਬਾਈ **ਬੇਢੀ** ਦੇਨੁ ਨ ਜਾਈ ॥

*ਦੇਖੁ **ਬੇਢੀ** ਰਹਿਓ ਸਮਾਈ ॥*

*ਹਮਾਰੈ **ਬੇਢੀ** ਪ੍ਰਾਨ ਅਧਾਰਾ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੬੫੭)*

'ਬੇਢੀ' ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਸੋਰਠਿ ਰਾਗ ਦੇ ਵਿਚ ਭਗਤ ਨਾਮਦੇਵ ਜੀ ਦੁਆਰਾ ਉਚਾਰਨ ਕੀਤੇ ਸ਼ਬਦ ਦੇ ਵਿਚ ੮ ਵਾਰ ਆਇਆ। ਹੋਰ ਕਿਸੇ ਸ਼ਬਦ ਦੇ ਵਿਚ ਇਸ ਦਾ ਜ਼ਿਕਰ ਨਹੀਂ ਹੈ। ਕੇਵਲ ਭਗਤ ਨਾਮਦੇਵ ਜੀ ਨੇ ਹੀ ਉਚਾਰਨ ਕੀਤਾ ਹੈ।

ਭਾਈ ਕਾਨ੍ਹ ਸਿੰਘ ਨਾਭਾ ਨੇ 'ਮਹਾਨ ਕੋਸ਼' ਦੇ ਇਸ ਦੇ ਅਰਥ ਜੋ ਬੇਢਨ ਕਰੇ,

ਰੱਸੀਆਂ ਨਾਲ ਘਾਸ ਫੂਸ ਨੂੰ ਲਪੇਟ ਬੰਨ ਕੇ ਛੰਨ ਰਚਣ ਵਾਲਾ ਕਾਰੀਗਰ ਕੀਤੇ ਹਨ।

ਪ੍ਰੋ. ਸਾਹਿਬ ਸਿੰਘ ਨੇ 'ਗੁਰਬਾਣੀ ਪਾਠ ਦਰਪਣ' ਵਿਚ ਬੇਢੀ ਦੇ ਅਰਥ ਤਰਖਾਣ ਕੀਤੇ ਹਨ। ਅਸੀਂ ਘਰਾਂ ਦੇ ਵਿਚ ਲੱਕੜ ਦਾ ਕੰਮ ਕਰਨ ਵਾਲੇ ਨੂੰ ਤਰਖਾਣ ਕਹਿੰਦੇ ਹਾਂ ਪਰ 'ਬੇਢੀ' ਕਦੇ ਨਹੀਂ ਕਹਿੰਦੇ। ਘਰ ਬਣਾਉਣ ਵਾਲੇ ਨੂੰ ਰਾਜ ਮਿਸਤਰੀ ਕਹਿੰਦੇ ਹਨ। ਪਰਮਾਤਮਾ ਦੀ ਚਿੱਤਰਕਾਰੀ ਨੂੰ ਦੇਖਦਿਆਂ ਭਗਤ ਨਾਮਦੇਵ ਜੀ ਨੇ ਇਹ ਸ਼ਬਦ ਵਰਤਿਆ ਹੈ ਜਿਸ ਦੇ ਅਰਥ ਹੋਣਗੇ :

ਬ = ਬਨਾਉਣ ਵਾਲਾ

ਢ = ਦਾਹੁਣ ਵਾਲਾ

ੇ = ਹਰ ਵੇਲੇ

ੀ = ਹੀ

ਭਾਵ ਪਰਮਾਤਮਾ ਹਰ ਵੇਲੇ ਬਣਾਉਣ ਢਾਹੁਣ ਦੀ ਕ੍ਰਿਆ ਕਰਦਾ ਹੈ। ਉਸ ਦੇ ਇਸ ਕੰਮ ਨੂੰ ਦੇਖਦਿਆਂ ਹੀ ਭਗਤ ਨਾਮਦੇਵ ਜੀ ਨੇ ਪਰਮਾਤਮਾ ਨੂੰ 'ਬੇਢੀ' ਆਖਿਆ ਹੈ।

*-ਆਪੁ ਉਪਾਵਣਹਾਰ ਆਪੇ ਹੀ ਮਾਰਦਾ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੫੧੮)*

*-ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕਉ ਬਿਵਹਾਰੇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੩੭)*

***੫. ਮੁਕੰਦ - ਮੁਕੰਦ ਮੁਕੰਦ** ਜਪਹੁ ਸੰਸਾਰ ॥*

*ਬਿਨੁ ਮੁਕੰਦ ਤਨੁ ਹੋਇ ਅਉਹਾਰ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੮੭੫)*

ਭਗਤ ਰਵਿਦਾਸ ਜੀ, ਭਗਤ ਨਾਮਦੇਵ ਜੀ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਪਰਮਾਤਮਾ ਦੇ ਵਾਸਤੇ 'ਮੁਕੰਦ' ਸ਼ਬਦ ਵਰਤਦੇ ਹਨ।

ਭਾਈ ਕਾਨ੍ਹ ਸਿੰਘ ਨਾਭਾ ਤੇ ਪ੍ਰੋ. ਸਾਹਿਬ ਸਿੰਘ ਨੇ ਇਸ ਦੇ ਅਰਥ 'ਮਹਾਨ ਕੋਸ਼' ਤੇ 'ਗੁਰਬਾਣੀ ਪਾਠ ਦਰਪਣ' ਵਿਚ ਮੁਕਤੀ ਦਾਤਾ ਕੀਤੇ ਹਨ। ਇਹ ਦੋ ਸ਼ਬਦਾਂ ਦਾ ਜੋੜ ਹੈ।

ਮੁਕੰਦ = (ਮੁਕ+ਅੰਦ= ਮੁਕੰਦ) ਮੁਕਤੀ ਅਨੰਦ

ਪਰਮਾਤਮਾ ਮੁਕਦੀ ਦੇ ਅਨੰਦ ਨੂੰ ਦੇਣ ਵਾਲਾ ਹੈ ਇਸ ਲਈ ਉਸ ਦਾ ਨਾਮ ਮੁਕੰਦ ਹੈ :

*ਜੀਵਤ ਮੁਕੰਦੇ ਮਰਤ ਮੁਕੰਦੇ ॥*

*ਤਾ ਕੇ ਸੇਵਕ ਕਉ ਸਦਾ ਅਨੰਦੇ ॥੧॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੮੭੫)*

**੬. ਕਰਤਾਰ -** *ਧਾਣਕ ਰੂਪਿ ਰਹਾ **ਕਰਤਾਰ** ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੪)*

***-ਕਰਤਾਰ** ਕੁਦਰਤਿ ਕਰਣ ਖਾਲਕ ਨਾਨਕ ਤੇਰੀ ਟੇਕ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੨੪)*

ਪਰਮਾਤਮਾ ਦੇ ਅਨੇਕਾਂ ਕ੍ਰਿਤਮ ਨਾਮਾਂ ਦੇ ਵਿੱਚੋਂ ਇਹ ਵੀ ਪਰਮਾਤਮਾ ਦਾ ਇੱਕ ਨਾਮ ਹੈ। 'ਮਹਾਨ ਕੋਸ਼' ਦੇ ਵਿਚ ਇਸ ਦੇ ਅਰਥ ਕਰਨ ਵਾਲਾ, ਰਚਣ ਵਾਲਾ ਦਰਜ ਹਨ।

ਪ੍ਰੋ. ਸਾਹਿਬ ਸਿੰਘ ਨੇ ਕਰਤਾਰ ਦੇ ਅਰਥ ਕਰਤਾਰ ਹੀ ਦਿੱਤੇ ਹਨ।

ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਇਸ ਦੀ ਵਿਆਖਿਆ ਕੀਤੀ ਹੈ। ਪਰਮਾਤਮਾ ਨੂੰ ਕਰਤਾਰ ਕੁਦਰਤਿ ਦੀ ਰਚਨਾ ਕਰਨ ਦੇ ਕਰਕੇ ਕਹਿੰਦੇ ਹਨ:

*ਅੰਬਰੁ ਧਰਤਿ ਵਿਛੋੜਿਅਨੁ ਕੁਦਰਤਿ ਕਰਿ ਕਰਤਾਰ ਕਹਾਇਆ।*

*(ਵਾਰ ੨੬:੩)*

**੭. ਅਪਰੰਪਰ :** *ਪ੍ਰਾਰਬ੍ਰਹਮ **ਅਪਰੰਪਰ** ਦੇਵ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੯੮)*

*-ਤੂੰ **ਅਪਰੰਪਰ** ਠਾਕੁਰ ਮੇਰੇ ॥੧॥ ਰਹਾਉ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੮੦੫)*

ਪਰਮਾਤਮਾ ਦੇ ਬਾਕੀ ਕ੍ਰਿਤਮ ਨਾਵਾਂ ਦੀ ਤਰ੍ਹਾਂ ਇਹ ਨਾਮ ਕ੍ਰਿਤ ਦੇ ਕਰਕੇ ਪਰਮਾਤਮਾ ਨੂੰ ਦਿੱਤਾ ਗਿਆ ਹੈ। ਮਨੁੱਖ ਦੁਆਰਾ ਕਰਤਾਰ ਦੀ ਰਚੀ ਕੁਦਰਤਿ ਦਾ ਅੰਤ ਲੱਭਣ ਦੀ ਕੋਸ਼ਿਸ਼ ਕੀਤੀ ਗਈ। ਸਾਇੰਸ ਨੇ ਵੀ ਇਹ ਖੋਜ ਕੀਤੀ ਤੇ ਧਾਰਮਿਕ ਰੁਚੀ ਰੱਖਣ ਵਾਲਿਆਂ ਨੇ ਵੀ ਅੰਤ ਲੱਭਣ ਦੀ ਕੋਸ਼ਿਸ਼ ਕੀਤੀ। ਪਹਿਲੇ ਪਾਤਸ਼ਾਹ ਆਸਾ ਰਾਗ ਵਿਚ ਜ਼ਿਕਰ ਕਰਦੇ ਹਨ:

*ਨਾਲਿ ਕੁਟੰਬੁ ਸਾਥਿ ਵਰਦਾਤਾ ਬ੍ਰਹਮਾ ਭਾਲਣ ਸ੍ਰਿਸਟਿ ਗਇਆ ॥*
*ਆਗੈ ਅੰਤੁ ਨ ਪਾਇਓ ਤਾ ਦਾ ਕੰਸੁ ਛੇਦਿ ਕਿਆ ਵਡਾ ਭਇਆ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੫੦)*

ਪਰ ਉਹਦਾ ਅੰਤ ਨਹੀਂ ਮਿਲਿਆ।

'ਮਹਾਨ ਕੋਸ਼' ਦੇ ਵਿਚ ਇਸ ਨੂੰ ਸੰਸਕ੍ਰਿਤ ਦਾ ਸ਼ਬਦ ਲਿਖਿਆ ਹੈ ਤੇ ਅਰਥ ਕਿਸੇ ਦੀ ਸਹਾਇਤਾ ਨਾ ਚਾਹੁਣ ਵਾਲਾ ਲਿਖੇ ਹਨ। ਪ੍ਰੋ. ਸਾਹਿਬ ਸਿੰਘ ਪਰੇ ਤੋਂ ਪਰੇ ਅਰਥ ਕਰਦੇ ਹਨ ਜੋ ਬਿਲਕੁਲ ਠੀਕ ਹਨ:

ਅਪਰੰਪਰ = ਅੰਤ ਪਰੇ ਤੋਂ ਪਰੇ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਾਪ ਸਾਹਿਬ ਵਿਚ ਵੀ ਫੁਰਮਾਉਂਦੇ ਹਨ: *ਪਰ ਤੇ ਪਰ ਹੈਂ ॥ ਕਰੁਣਾਕਰ ਹੈਂ ॥*

ਜਿਹੜੇ ਅੰਤ ਲੱਭ ਗਏ ਉਨ੍ਹਾਂ ਨੇ ਨਾਮ ਦਿੱਤਾ ਅਪਰੰਪਰ। ਜਿਹੜਾ ਅੰਤ ਤੋਂ ਪਰੇ ਤੋਂ ਪਰੇ ਹੈ।

**੮. ਬੀਠੁਲ** - *ਜਤ੍ਰ ਜਾਉ ਤਤ **ਬੀਠਲੁ** ਭੈਲਾ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੪੮੫)*

*-ਨਾਮੇ ਕੋ ਸੁਆਮੀ **ਬੀਠਲੁ** ਐਸਾ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੧੮)*

ਇਹ ਸ਼ਬਦ ਗੁਰਬਾਣੀ ਦੇ ਵਿਚ ਤਿੰਨ ਰੂਪਾਂ ਦੇ ਵਿਚ ਆਇਆ ਹੈ। ਬੀਠੁਲ, ਬੀਠਲ, ਬੀਠਲੋ।

ਇਹ ਸ਼ਬਦ ਵੀ ਪਰਮਾਤਮਾ ਦਾ ਕ੍ਰਿਤਮ ਨਾਮ ਹੈ।

ਭਾਈ ਕਾਨ੍ਹ ਸਿੰਘ ਨਾਭਾ ਨੇ 'ਮਹਾਨ ਕੋਸ਼' ਦੇ ਵਿਚ ਇਸ ਨੂੰ ਮਰਾਠੀ ਭਾਸ਼ਾ ਦਾ ਸ਼ਬਦ ਦੱਸਿਆ ਹੈ ਤੇ ਇਸ ਦੇ ਅਰਥ ਇਸ ਤਰ੍ਹਾਂ ਦੇ ਲਿਖੇ ਹਨ।

ਵਿ = ਗਯਾਨ

ਠ = ਬਿਨਾ

ਲ = ਅੰਗੀਕਾਰ

ਜੋ ਗਿਆਨ ਹੀਣ ਮਹਾਮੂਰਖਾਂ ਨੂੰ ਅੰਗੀਕਾਰ ਕਰੇ ਉਹ ਵਿਠਲ ਹੈ। ਭਗਤ ਨਾਮਦੇਵ ਜੀ ਮਾਤ੍ਰਿ ਭਾਸ਼ਾ ਦਾ ਇਹ ਸ਼ਬਦ ਉਨ੍ਹਾਂ ਦਾ ਮੂਲ ਮੰਤ੍ਰ ਸੀ ਪ੍ਰੋ. ਸਾਹਿਬ ਸਿੰਘ ਜੀ ਨੇ 'ਗੁਰਬਾਣੀ ਪਾਠ ਦਰਪਣ' ਦੇ ਵਿਚ ਇਸ ਦੇ ਅਰਥ ਮਾਇਆ ਦੇ ਪ੍ਰਭਾਵ ਤੋਂ ਪਰੇ ਹਰੀ ਦਿੱਤੇ ਹਨ:

ਬੀਠਲੁ ਦੇ ਅਰਥ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਤਿਲੰਗ ਰਾਗ ਦੇ ਵਿਚ ਦਿੱਤੇ ਨੇ।

*ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੨੩)*

ਭਾਵ ਜਿਸ ਨੇ ਸ੍ਰਿਸ਼ਟੀ ਸਾਜੀ ਹੈ ਉਹ ਮਾਇਆ ਤੋਂ ਨਿਰਲੇਪ ਇਸ ਨੂੰ ਦੇਖ ਵੀ ਰਿਹਾ ਹੈ।

**੯. ਦਾਮੋਦਰ –** *ਮਧੁਸੂਦਨ **ਦਾਮੋਦਰ** ਸੁਆਮੀ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੮੨)*

*–ਗੋਪਾਲ **ਦਾਮੋਦਰ** ਦੀਨ ਦਇਆਲ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੯੫)*

ਪ੍ਰਭੂ ਦਾ ਇਹ ਕ੍ਰਿਤਮ ਨਾਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਦੇ ਵਿਚ ਪੰਜ ਰੂਪਾਂ ਦੇ ਵਿਚ ਆਇਆ ਹੈ।

ਦਮੋਦਰ, ਦਮੋਦਰੁ, ਦਾਮੋਦਰ, ਦਾਮੋਦਰਹ, ਦਾਮੋਦਰੁ।

'ਮਹਾਨ ਕੋਸ਼' ਦੇ ਵਿਚ ਇਸ ਦੇ ਅਰਥ ਦਿੱਤੇ ਹਨ

੧. ਦਾਸ (ਰੱਸੀ) ਬੰਨੀ ਹੋਵੇ ਜਿਸ ਦੇ ਉਦਰ ਨੂੰ ਕ੍ਰਿਸ਼ਨ, ਇਕ ਵਾਰੀ ਇੱਲਤ ਤੋਂ ਵਰਜਣ ਲਈ ਯਸ਼ੋਦਾ ਨੇ ਕ੍ਰਿਸ਼ਨ ਜੀ ਨੂੰ ਰੱਸੀ ਪਾ ਉੱਖਲ ਨਾਲ ਬੰਨ ਦਿੱਤਾ ਸੀ।

੨. ਕਰਤਾਰ : ਜਿਸ ਦੇ ਪੇਟ ਦੇ ਵਿਚ ਸਾਰਾ ਬ੍ਰਹਮਾਂਡ (ਬ੍ਰਹਿਮੰਡ) ਹੈ।

ਪ੍ਰੋ. ਸਾਹਿਬ ਸਿੰਘ ਹੁਰਾਂ ਨੇ ਵੀ 'ਮਹਾਨ ਕੋਸ਼' ਦੇ (੧) ਨੰਬਰ ਵਾਲੇ ਅਰਥ ਗੁਰਬਾਣੀ ਪਾਠ ਦਰਪਣ ਦੇ ਵਿਚ ਲਿਖੇ ਹਨ।

ਇਹ ਭਗਤ ਜੀ ਨੇ ਪਰਮਾਤਮਾ ਦੀ ਕ੍ਰਿਤ ਨੂੰ ਦੇਖ ਕੇ ਉਸ ਦਾ ਨਾਮ ਰੱਖਿਆ ਹੈ।

ਦਾਮੋਦਰ – ਦਿੰਦਾ ਮਾਤਾ ਦੇ ਜੋ ਉਦਰ ਵਿਚ।

ਦਾ = ਦਿੰਦਾ

ਮ = ਮਾਤਾ ਦੇ

ੋ = ਜੋ

ਦਰ = ਉਦਰ 'ਚੋਂ ਹੈ।

ਜੋ ਮਨੁੱਖਾਂ ਨੂੰ ਮਾਤਾ ਦੇ ਉਦਰ ਦੇ ਵਿਚ ਭੋਜਨ ਦਿੰਦਾ ਹੈ ਅਤੇ ਗੁਰਬਾਣੀ ਦੇ ਵਿਚ ਇਸ ਦੇ ਅਨੇਕ ਪ੍ਰਮਾਣ ਹਨ :

*ਜਨਨੀ ਕੇਰੇ ਉਦਰ ਉਦਕ ਮਹਿ ਪਿੰਡੁ ਕੀਆ ਦਸ ਦੁਆਰਾ ॥*
*ਦੇਇ ਅਹਾਰੁ ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੮੮)* ■

# ਪੁਸਤਕ ਰੀਵਿਊ

**ਪੁਸਤਕ** : ਗੁਰੂ ਨਾਨਕ ਦਰਸ਼ਨ
**ਲੇਖਕ** : ਡਾ. ਮਹਿਲ ਸਿੰਘ, ਡਾ. ਇੰਦਰਜੀਤ ਸਿੰਘ ਗੋਗੋਆਣੀ
**ਪ੍ਰਕਾਸ਼ਕ** : ਆਨਰੇਰੀ ਸਕੱਤਰ, ਖਾਲਸਾ ਕਾਲਜ ਚੈਰੀਟੇਬਲ ਸੁਸਾਇਟੀ, ਸ੍ਰੀ ਅੰਮ੍ਰਿਤਸਰ
**ਪ੍ਰਕਾਸ਼ਨ ਸਾਲ** : ਦਸੰਬਰ ੨੦੧੯
**ਪੰਨੇ** : ੧੫੬
ISBN 81-7205-610-9
**ਭੇਟਾ** : ੩੦੦੦ ਰੁਪਏ (੨੧੦੦ ਵਿਚ ਉਪਲਬਧ ਹੈ)

ਇਹ ਆਰਟ ਐਂਡ ਗਲੇਜ਼ਡ ਪੇਪਰ ਉੱਪਰ ਛਪੀ ਪ੍ਰਭਾਵਸ਼ਾਲੀ ਦਿੱਖ ਵਾਲੀ ਵੱਡ-ਅਕਾਰੀ ਪੁਸਤਕ ਹੈ। ਇਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਤੋਂ ਲੈ ਕੇ ਜੋਤੀ-ਜੋਤ ਸਮਾਉਣ ਤਕ ਦੇ ਜੀਵਨ ਨੂੰ ਪੰਜਾਬੀ ਅਤੇ ਅੰਗਰੇਜ਼ੀ ਭਾਸ਼ਾ 'ਚ ਛੋਟੀਆਂ-ਛੋਟੀਆਂ ਸਾਖੀਆਂ ਦੇ ਜ਼ਰੀਏ ਬੜੇ ਸੋਹਣੇ ਢੰਗ ਨਾਲ ਦਰਸਾਇਆ ਗਿਆ ਹੈ। ਹਰੇਕ ਸਾਖੀ ਦੇ ਨਾਲ ਸੰਬੰਧਿਤ ਬਹੁਤ ਖ਼ੂਬਸੂਰਤ ਅਤੇ ਪ੍ਰਭਾਵਸ਼ਾਲੀ ਚਿੱਤਰ ਲਗਾਏ ਗਏ ਹਨ। ਸਾਖੀਆਂ ਵਿਚ ਗੁਰੂ ਜੀ ਦੇ ਪ੍ਰਕਾਸ਼ ਤੋਂ ਸ਼ੁਰੂ ਕਰ ਕੇ ਵਿੱਦਿਆ ਪ੍ਰਾਪਤੀ, ਜਨੇਊ ਦੀ ਰਸਮ, ਮਹੀਂਆਂ ਚਾਰਨੀਆਂ, ਕੁੜਮਾਈ ਤੇ ਵਿਆਹ, ਵੈਦ ਦੀ ਸਾਖੀ, ਸੱਚਾ ਸੌਦਾ, ਮੋਦੀਖਾਨਾ ਵਿਖੇ, ਵੇਈਂ ਪਰਵੇਸ਼, ਨਵਾਬ ਤੇ ਕਾਜ਼ੀ ਨਾਲ ਨਮਾਜ਼, ਰਬਾਬ ਦੀ ਕਥਾ, ਦੁਨੀ ਚੰਦ ਦੇ ਪਿੱਤਰਾਂ ਦੇ ਸਰਾਧ ਦਾ ਖੰਡਣ, ਭਾਈ ਲਾਲੋ ਜੀ ਦਾ ਮਿਲਾਪ, ਮਲਕ ਭਾਗੋ ਦਾ ਭੋਜ, ਹਰਿਦੁਆਰ ਵਿਖੇ ਪਾਂਡਿਆਂ ਨੂੰ ਉਪਦੇਸ਼, ਗੋਰਖਮਤੇ ਜੋਗੀਆਂ ਨਾਲ ਵਾਰਤਾ, ਅਯੁੱਧਿਆ ਵਿਚ ਇਕ ਅਕਾਲ ਪੁਰਖ ਦੀ ਪੂਜਾ ਸਮਝਾਈ, ਬਨਾਰਸ ਵਿਚ ਪ੍ਰਭੂ ਭਗਤੀ ਦਾ ਉਪਦੇਸ਼, ਕਾਮਰੂਪ ਦੇਸ਼ ਵਿਚ ਜਾਦੂਗਰਨੀਆਂ ਨੂੰ ਉਪਦੇਸ਼, ਜਗਨਨਾਥ ਪੁਰੀ ਵਿਖੇ ਪਰਮਾਤਮਾ ਦੀ ਅਸਲ ਆਰਤੀ ਦਾ ਉਪਦੇਸ਼, ਜਗਨਨਾਥ ਵਿਖੇ ਪੰਡੇ ਦੀ ਕਥਾ, ਕੌਡੇ ਭੀਲ ਦੀ ਸਾਖੀ, ਰਾਜਾ ਸ਼ਿਵਨਾਭ ਦੀ ਕਥਾ, ਆਬੂ ਪਰਬਤ ਉੱਪਰ ਜੈਨੀ ਸਾਧੂਆਂ ਨੂੰ ਉਪਦੇਸ਼, ਦੁਆਰਕਾ ਤੋਂ ਪੰਜਾਬ ਵਾਪਸੀ, ਪਰਿਵਾਰ ਨਾਲ ਮਿਲਾਪ, ਕਰਤਾਰਪੁਰ ਵਸਾਇਆ, ਪੀਰ ਹਮਜਾਗੌਂਸ ਨੂੰ ਉਪਦੇਸ਼, ਜੰਮੂ ਵਿਖੇ ਪੱਥਰਾਂ ਦੀ ਪੂਜਾ ਕਰਨ ਵਾਲਿਆਂ ਨੂੰ ਇਕ ਪ੍ਰਭੂ ਦੇ ਲੜ ਲਾਇਆ, ਸੁਮੇਰ ਪਰਬਤ ਉੱਪਰ ਸਿੱਧ ਮੰਡਲੀ ਨੂੰ ਉਪਦੇਸ਼, ਕਸ਼ਮੀਰ ਵਿਚ ਪੰਡਿਤਾਂ ਨੂੰ ਪੱਥਰ ਪੂਜਾ ਤਿਆਗ ਕੇ ਇਕ ਪ੍ਰਭੂ ਦੇ ਲੜ ਲਾਇਆ, ਸ਼ੇਖ ਬ੍ਰਹਮ ਪਾਸੋਂ ਭਗਤ ਫਰੀਦ ਜੀ ਦੀ ਬਾਣੀ ਪ੍ਰਾਪਤ ਕੀਤੀ, ਸੱਜਣ ਠੱਗ

ਨੂੰ ਉਪਦੇਸ਼, ਮੱਕੇ ਦੀ ਸਾਖੀ, ਬਗਦਾਦ ਵਿਚ ਪੀਰ ਦਸਤਗੀਰ ਨੂੰ ਉਪਦੇਸ਼, ਪੰਜਾ ਸਾਹਿਬ ਵਲੀ ਕੰਧਾਰੀ ਨੂੰ ਉਪਦੇਸ਼, ਐਮਨਾਬਾਦ ਵਿਚ ਬਾਬਰ ਦੇ ਹਮਲੇ ਦੀ ਸਾਖੀ, ਬਾਬਰ ਦੇ ਕੈਦਖਾਨੇ ਚੱਕੀ ਚੱਲੀ, ਅੱਚਲ ਬਟਾਲੇ ਸਿੱਧਾਂ ਨੂੰ ਉਪਦੇਸ਼, ਮੁਲਤਾਨ ਵਿਚ ਪੀਰਾਂ ਨੂੰ ਉਪਦੇਸ਼, ਭਾਈ ਲਹਿਣਾ ਜੀ ਦਾ ਮਿਲਾਪ, ਕਰਤਾਰਪੁਰ ਸਾਹਿਬ ਵਿਖੇ ਧਰਮਸਾਲ ਦੀ ਸੰਗਤ, ਕਰਤਾਰਪੁਰ ਸਾਹਿਬ ਵਿਖੇ ਪੰਗਤ, ਕਰਤਾਰਪੁਰ ਸਾਹਿਬ ਵਿਖੇ ਕਿਰਤ ਦਾ ਸੰਦੇਸ਼, ਭਾਈ ਲਹਿਣਾ ਜੀ ਨੂੰ ਗੁਰਿਆਈ, ਗੁਰੂ ਜੀ ਬ੍ਰਹਮ ਵਿਲੀਨ, ਚਾਦਰ ਦੀ ਵਾਰਤਾ-ਸਾਖੀਆਂ ਦੇ ਜ਼ਰੀਏ ਸਮੁੱਚੇ ਜੀਵਨ ਨੂੰ ਸੰਖੇਪ, ਸਰਲ ਅਤੇ ਸਪੱਸ਼ਟ ਭਾਸ਼ਾ ਵਿਚ ਪੇਸ਼ ਕੀਤਾ ਗਿਆ ਹੈ।

ਸਾਖੀਆਂ ਤੋਂ ਅੱਗੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਬਾਣੀ ਬਿਉਰਾ ਦੇ ਕੇ ਬਾਰਹ ਮਾਹਾ ਤੁਖਾਰੀ ਦੇ ਸਰਲ ਅਰਥ ਕੀਤੇ ਗਏ ਹਨ ਅਤੇ ਨਾਲ ਹੀ ਬਾਰ੍ਹਾਂ ਮਹੀਨਿਆਂ ਦੇ ਕਾਲਪਨਿਕ ਚਿੱਤਰ ਵੀ ਲਗਾਏ ਹਨ।

ਇਸ ਪੁਸਤਕ ਵਿਚ ਲਗਾਏ ਗਏ ਚਿੱਤਰ ਤਿਆਰ ਕਰਨ ਦੀ ਸੇਵਾ ਚਿੱਤਰਕਾਰ ਸ. ਗੁਰਵਿੰਦਰ ਸਿੰਘ , ਸ. ਹਰਪ੍ਰੀਤ ਸਿੰਘ, ਸ. ਕੁਲਵੰਤ ਸਿੰਘ ਅਤੇ ਸ. ਦਵਿੰਦਰ ਸਿੰਘ ਨੇ ਨਿਭਾਈ ਹੈ। ਸਮੁੱਚੇ ਰੂਪ ਵਿਚ ਇਹ ਬੜੀ ਖ਼ੂਬਸੂਰਤ ਦਿੱਖ ਅ ਤੇ ਪ੍ਰਭਾਵਸ਼ਾਲੀ ਮੈਟਰ ਵਾਲੀ 'ਕੌਫ਼ੀ ਟੇਬਲ ਬੁੱਕ' ਹੈ। ਜਿੱਥੇ ਇਹ ਲਾਇਬ੍ਰੇਰੀ ਜਾਂ ਡਰਾਇੰਗ ਰੂਮ ਦਾ ਸ਼ਿੰਗਾਰ ਹੈ, ਉੱਥੇ ਹਰ ਵਰਗ ਦਾ ਪਾਠਕ ਇਸ ਤੋਂ ਭਰਪੂਰ ਲਾਹਾ ਲੈ ਸਕਦਾ ਹੈ।

***ਰੀਵਿਊਕਾਰ***
***-ਸਤਵਿੰਦਰ ਸਿੰਘ ਫੂਲਪੁਰ***

## ਸਿੱਖ ਮਿਸ਼ਨ ਉਤਰਾਖੰਡ ਵੱਲੋਂ ਅੰਮ੍ਰਿਤ-ਸੰਚਾਰ

ਭਾਈ ਹਰਜਿੰਦਰ ਸਿੰਘ, ਇੰਚਾਰਜ, ਸਿੱਖ ਮਿਸ਼ਨ ਉਤਰਾਖੰਡ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਮਿਸ਼ਨ ਵੱਲੋਂ ੨ ਅਕਤੂਬਰ, ੨੦੧੯ ਨੂੰ ਖਾਲਸਾ ਗਰੁੱਪ ਦੇ ਸਹਿਯੋਗ ਨਾਲ ਗੁਰਦੁਆਰਾ ਸਿੰਘ ਸਭਾ ਗੋਲ ਮਾਰਕਿਟ ਅਤੇ ਗੁਰਦੁਆਰਾ ਧੰਨ ਬਾਬਾ ਬੁੱਢਾ ਸਾਹਿਬ ਜੀ, ਗਾਦਲਾ, ਜ਼ਿਲ੍ਹਾ ਬਿਜਨੌਰ (ਯੂ. ਪੀ.) ਵਿਖੇ ੧੨ ਅਕਤੂਬਰ, ੨੦੧੯ ਨੂੰ ਕ੍ਰਮਵਾਰ ੪੨ ਅਤੇ ੫੫ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਉਪਰੋਕਤ ਦੋਹਾਂ ਸਮਾਗਮਾਂ ਦੌਰਾਨ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

ਕਵਿਤਾ

# ਖਾਲਸੇ ਦੀ ਕਿਰਪਾਨ

-ਡਾ. ਕਸ਼ਮੀਰ ਸਿੰਘ ਨੂਰ*

*ਹੈ ਅਕਾਲ ਪੁਰਖ ਦੀ ਕਿਰਪਾ ਅਪਾਰ ਖਾਲਸੇ ਦੀ ਕਿਰਪਾਨ।*
*ਕਲਗ਼ੀਧਰ ਪਿਤਾ ਜੀ ਦਾ ਉਪਕਾਰ ਖਾਲਸੇ ਦੀ ਕਿਰਪਾਨ।*
*ਬੇਵੱਸ ਮਜ਼ਲੂਮਾਂ ਤੇ ਗ਼ਰੀਬਾਂ ਦੀ ਇਹ ਡਟ ਕੇ ਰੱਖਿਆ ਕਰੇ,*
*ਹੰਕਾਰੀਆਂ ਤੇ ਜ਼ਾਲਿਮਾਂ ਤੋਂ ਇਹ ਬਿਲਕੁਲ ਕਦੇ ਨਾ ਡਰੇ,*
*ਮਿਟਾ ਦੇਵੇ ਬਦੀ ਤੇ ਅਤਿਆਚਾਰ ਖਾਲਸੇ ਦੀ ਕਿਰਪਾਨ।*
*ਦੁਸ਼ਟਾਂ ਅਤੇ ਬਦਕਾਰਾਂ ਨੂੰ ਸੋਧਾ ਲਾਉਣ ਦਾ ਕੰਮ ਕਰੇ,*
*ਦੀਨ, ਧਰਮ, ਹੱਕ ਅਤੇ ਸੱਚ ਲਈ ਇਹ ਅੜੇ,*
*ਅਧਰਮ, ਝੂਠ, ਕੱਟੜਤਾ 'ਤੇ ਕਰੇ ਵਾਰ ਖਾਲਸੇ ਦੀ ਕਿਰਪਾਨ*
*ਸੰਤਾਂ, ਮਹਾਂਪੁਰਖ਼ਾਂ, ਪ੍ਰਭੂ-ਪਿਆਰਿਆਂ ਨੂੰ ਸੁੱਖ ਦੇਣ ਵਾਲੀ,*
*ਮਸਕੀਨਾਂ ਅਤੇ ਦੁਖੀਆਂ ਦੇ ਦੁੱਖ-ਦਰਦ ਹਰ ਲੈਣ ਵਾਲੀ,*
*ਧਰਮੀਆਂ ਦੀ ਬੋਲੇ ਜੈ-ਜੈਕਾਰ ਖਾਲਸੇ ਦੀ ਕਿਰਪਾਨ।*
*ਗੁਰੂ ਦੇ ਸਿੰਘਾਂ ਅੰਦਰ ਚੜ੍ਹਦੀ ਕਲਾ ਦਾ ਜਜ਼ਬਾ ਤੇ ਜੋਸ਼ ਭਰੇ,*
*ਸਿੱਖ ਪੰਥ ਦੀ ਆਨ, ਬਾਨ, ਸ਼ਾਨ, ਵਧਾਉਣ ਦਾ ਕੰਮ ਕਰੇ,*
*ਕਦੇ ਨਾ ਮੰਨੇ ਈਨ ਅਤੇ ਹਾਰ ਖ਼ਾਲਸੇ ਦੀ ਕਿਰਪਾਨ।*
*ਅਣਖ ਨਾਲ ਜੀਣ ਲਈ ਇਸ ਨੇ ਸਾਨੂੰ ਕਾਬਿਲ ਬਣਾਇਆ।*
*ਮਾਣ-ਮਰਯਾਦਾ ਨਾਲ ਜੀਣ ਦਾ ਸਾਨੂੰ ਸਲੀਕਾ ਸਿਖਾਇਆ,*
*ਗ਼ੁਲਾਮੀ ਸਹਿਣ ਤੋਂ ਕਰੇ ਇਨਕਾਰ ਖਾਲਸੇ ਦੀ ਕਿਰਪਾਨ।*
*ਗਿੱਦੜੋਂ ਸ਼ੇਰ ਕਰੇ ਤੇ ਮੁਰਦਾ ਰੂਹਾਂ ਵਿਚ ਨਵਾਂ ਜੋਸ਼ ਭਰੇ,*
*ਨਾ ਕੋਈ ਵੈਰੀ, ਨਾ ਕੋਈ ਬਿਗ਼ਾਨਾ ਦਾ ਫ਼ਲਸਫ਼ਾ ਪੇਸ਼ ਕਰੇ,*
*ਦੱਸੇ ਨਿਰਭਉ, ਨਿਰਵੈਰ ਦਾ ਵਿਚਾਰ ਖਾਲਸੇ ਦੀ ਕਿਰਪਾਨ।*
*ਹਿੰਦੁਸਤਾਨ ਦੇ ਲੋਕਾਂ 'ਤੇ ਇਸ ਨੇ ਕੀਤੇ ਕਈ ਉਪਕਾਰ,*
*ਲੈ ਕੇ ਦਿੱਤਾ ਹਿੰਦੁਸਤਾਨੀਆਂ ਨੂੰ ਆਜ਼ਾਦੀ ਦਾ ਅਧਿਕਾਰ,*
*ਹੁਣ ਵੀ ਹਰ ਕੁਰਬਾਣੀ ਲਈ ਤਿਆਰ ਖਾਲਸੇ ਦੀ ਕਿਰਪਾਨ।*
*ਜਦੋਂ ਸੁਲ੍ਹਾ-ਸਫ਼ਾਈ ਕਰਨ ਦਾ ਕੋਈ ਵੀ ਰਸਤਾ ਨਾ ਬਚੇ,*
*ਜਦੋਂ ਕੋਈ ਇਨਸਾਨੀਅਤ ਦਾ ਵੈਰੀ ਸਾਜ਼ਿਸ਼ 'ਤੇ ਸਾਜ਼ਿਸ਼ ਰਚੇ,*
*ਉਦੋਂ ਉੱਠਦੀ ਏ ਬਣ ਕੇ ਲਲਕਾਰ ਖਾਲਸੇ ਦੀ ਕਿਰਪਾਨ।*

*#ਬੀ. ਐਕਸ. ੯੨੫, ਮੁਹੱਲਾ ਸੰਤੋਖਪੁਰਾ, ਹੁਸ਼ਿਆਰਪੁਰ ਰੋਡ, ਜਲੰਧਰ- ੧੪੪੦੦੪; ਮੋ. ੯੮੭੨੨-੫੪੯੯੦

*ਜੰਗ ਦੇ ਮੈਦਾਨ 'ਚ ਨਿਸਚੈ ਹੀ ਕਰ ਆਪਣੀ ਜੀਤ ਕਰੇ,*
*ਜਾਣਦਾ ਪੂਰਾ ਜਹਾਨ ਸ਼ੁਭ ਕਰਮਨ ਤੋਂ ਇਹ ਕਦੇ ਨਾ ਡਰੇ,*
*ਹੈ ਕ੍ਰਾਂਤੀਆਂ ਦੀ ਸ਼ਾਹ-ਅਸਵਾਰ ਖਾਲਸੇ ਦੀ ਕਿਰਪਾਨ।*
*ਫ਼ਿਰਕਾਪ੍ਰਸਤੀ ਤੇ ਨਫ਼ਰਤ ਦੁਨੀਆ 'ਚੋਂ ਮਿਟਾਉਣ ਲਈ,*
*ਸੱਚਾਈ ਨੇਕੀ ਅਤੇ ਮੁਹੱਬਤ ਹਰ ਜਗ੍ਹਾ ਫੈਲਾਉਣ ਲਈ,*
*ਦੇਂਦੀ ਏ ਹੋਕਾ ਬਾਹਾਂ ਉਲਾਰ ਖਾਲਸੇ ਦੀ ਕਿਰਪਾਨ।*
*ਹਿੰਦ ਦੀ ਇੱਜ਼ਤ ਨੂੰ ਸ਼ਰੇਆਮ ਨੀਲਾਮ ਹੋਣ ਤੋਂ ਬਚਾਇਆ,*
*ਲੁਟੇਰੇ ਅਬਦਾਲੀ ਤੋਂ ਬਾਈ ਸੌ ਇਸਤਰੀਆਂ ਨੂੰ ਛੁਡਾਇਆ,*
*ਬਚਾਈ ਲੱਜ ਹੋਣ ਤੋਂ ਸ਼ਰਮਸਾਰ ਖਾਲਸੇ ਦੀ ਕਿਰਪਾਨ।*
*ਛੂਆ-ਛੂਤ, ਜਾਤ-ਪਾਤ ਦਾ ਇਸ ਨੇ ਕਲੰਕ ਮਿਟਾਇਆ।*
*ਸਮਾਜਵਾਦ ਤੇ ਭਾਈਚਾਰੇ ਦਾ ਗੁਲਸ਼ਨ ਮਹਿਕਾਇਆ,*
*ਬਣਾਇਆ ਜੀਣ ਲਾਇਕ ਸੰਸਾਰ ਖਾਲਸੇ ਦੀ ਕਿਰਪਾਨ।*
*ਪਤਾ ਨਹੀਂ ਕਦ ਤਕ ਹਿੰਦੁਸਤਾਨ ਗ਼ੁਲਾਮੀ ਦਾ ਬੋਝ ਢੋਂਦਾ?*
*ਨਾ ਇਹ ਲੋਕਤੰਤਰ ਹੁੰਦਾ, ਨਾ ਆਪਣਾ ਸੰਵਿਧਾਨ ਹੁੰਦਾ,*
*ਜੇ ਨਾ ਹੁੰਦੀ ਦੇਸ਼ ਦੀ ਪਹਿਰੇਦਾਰ ਖਾਲਸੇ ਦੀ ਕਿਰਪਾਨ।*
*ਕੋਈ ਵੀ ਭੁਲਾ ਨਹੀਂ ਸਕਦਾ ਖਾਲਸੇ ਦੀਆਂ ਕੁਰਬਾਨੀਆਂ,*
*ਦਰਜ ਨੇ ਇਤਿਹਾਸ 'ਚ ਇਸਦੇ ਲਹੂ ਨਾਲ ਲਿਖੀਆਂ ਕਹਾਣੀਆਂ,*
*ਰਚਿਆ ਇਤਿਹਾਸ ਸੁਨਹਿਰੀ-ਸ਼ਾਨਦਾਰ ਖਾਲਸੇ ਦੀ ਕਿਰਪਾਨ।*
*ਹੈ ਅਕਾਲ ਪੁਰਖ ਦੀ ਕਿਰਪਾ ਅਪਾਰ ਖਾਲਸੇ ਦੀ ਕਿਰਪਾਨ।*
*ਕਲਗ਼ੀਧਰ ਪਿਤਾ ਜੀ ਦਾ ਉਪਕਾਰ ਖਾਲਸੇ ਦੀ ਕਿਰਪਾਨ।*

## ਪਿੰਡ ਕੋਟ ਹਯਾਤ ਵਿਖੇ ਅੰਮ੍ਰਿਤ-ਸੰਚਾਰ

ਭਾਈ ਜੱਜ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਅਧੀਨ ਪੈਂਦੇ ਹਲਕਾ ਬਾਬਾ ਬਕਾਲਾ ਸਾਹਿਬ ਦੇ ਪਿੰਡ ਕੋਟ ਹਯਾਤ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦-ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ੬ ਨਵੰਬਰ, ੨੦੧੯ ਨੂੰ ਗੁਰਮਤਿ ਸਮਾਗਮ ਕਰਵਾਇਆ ਗਿਆ। ਇਸ ਦੌਰਾਨ ਕਰਵਾਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ੬੦ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਪੰਜ ਪਿਆਰੇ ਸਾਹਿਬਾਨ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪਹੁੰਚੇ। ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।




## ਅਮਰੀਕੀ ਹਵਾਈ ਫੌਜ 'ਚ ਸਿੱਖਾਂ ਦੇ ਧਾਰਮਿਕ ਪਹਿਰਾਵੇ ਨੂੰ ਮਾਨਤਾ ਸ਼ਲਾਘਾਯੋਗ- ਭਾਈ ਗੋਬਿੰਦ ਸਿੰਘ ਲੌਂਗੋਵਾਲ

ਸ੍ਰੀ ਅੰਮ੍ਰਿਤਸਰ, ੨੨ ਫਰਵਰੀ : ਅਮਰੀਕੀ ਹਵਾਈ ਸੈਨਾ ਵੱਲੋਂ ਧਾਰਮਿਕ ਭਾਵਨਾਵਾਂ ਦਾ ਖਿਆਲ ਰੱਖਦਿਆਂ ਡਰੈਸ ਕੋਡ ਵਿਚ ਕੀਤੀ ਗਈ ਤਬਦੀਲੀ ਦਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਵਾਗਤ ਕੀਤਾ ਗਿਆ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਅਮਰੀਕੀ ਹਵਾਈ ਫੌਜ ਦੇ ਤਾਜ਼ਾ ਫੈਸਲੇ ਨਾਲ ਸਿੱਖਾਂ ਸਮੇਤ ਕਈ ਹੋਰ ਧਰਮਾਂ ਦੇ ਲੋਕਾਂ ਨੂੰ ਰਾਹਤ ਮਿਲੇਗੀ। ਅਮਰੀਕਾ ਅੰਦਰ ਇਹ ਘੱਟ ਗਿਣਤੀ ਸਿੱਖਾਂ ਲਈ ਖੁਸ਼ੀ ਦੀ ਖ਼ਬਰ ਹੈ। ਉਨ੍ਹਾਂ ਕਿਹਾ ਕਿ ਸਿੱਖਾਂ ਨੇ ਪੂਰੇ ਵਿਸ਼ਵ ਅੰਦਰ ਆਪਣੀ ਮਿਹਨਤ ਅਤੇ ਲਿਆਕਤ ਨਾਲ ਸਥਾਨ ਨਿਰਧਾਰਿਤ ਕੀਤਾ ਹੈ। ਅੱਜ ਵੱਖ-ਵੱਖ ਦੇਸ਼ਾਂ ਅੰਦਰ ਸਿੱਖਾਂ ਦੀਆਂ ਪ੍ਰਾਪਤੀਆਂ ਗਿਣਨਯੋਗ ਹਨ। ਅਮਰੀਕਾ ਵੱਲੋਂ ਹਵਾਈ ਫੌਜ ਅੰਦਰ ਵਰਦੀ ਦੇ ਨਿਯਮਾਂ ਵਿਚ ਧਾਰਮਿਕ ਪਹਿਰਾਵੇ ਨੂੰ ਮਾਨਤਾ ਦੇਣੀ ਚੰਗੀ ਗੱਲ ਹੈ। ਉਨ੍ਹਾਂ ਇਸ ਫੈਸਲੇ ਲਈ ਅਮਰੀਕੀ ਹਵਾਈ ਫੌਜ ਦਾ ਧੰਨਵਾਦ ਕੀਤਾ।

ਇਸੇ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਦਿੱਲੀ ਦੇ ਕੌਮਾਂਤਰੀ ਹਵਾਈ ਅੱਡੇ 'ਤੇ ਇਕ ਸਿੱਖ ਯਾਤਰੀ ਨੂੰ ਘਰੇਲੂ ਉਡਾਣ ਵਿਚ ਕਿਰਪਾਨ ਸਮੇਤ ਦਾਖ਼ਲ ਹੋਣ ਤੋਂ ਰੋਕਣ ਦੀ ਨਿਖੇਧੀ ਕੀਤੀ ਹੈ। ਉਨ੍ਹਾਂ ਕਿਹਾ ਕਿ ਘਰੇਲੂ ਉਡਾਣਾਂ ਸਮੇਂ ਸਿੱਖਾਂ ਨੂੰ ਕਕਾਰਾਂ ਅਤੇ ਖਾਸ ਕਰਕੇ ਕਿਰਪਾਨ ਸਮੇਤ ਸਫਰ ਕਰਨ ਦੀ ਇਜਾਜ਼ਤ ਹੈ, ਪ੍ਰੰਤੂ ਹਰਪ੍ਰੀਤ ਸਿੰਘ ਨਾਮ ਦੇ ਸਿੱਖ ਨੂੰ ਦਿੱਲੀ ਤੋਂ ਮੁੰਬਈ ਜਾਣ ਸਮੇਂ ਕਿਰਪਾਨ ਉਤਾਰਨ ਲਈ ਮਜ਼ਬੂਰ ਕੀਤਾ ਗਿਆ ਹੈ। ਇਹ ਸਿੱਖਾਂ ਦੀ ਧਾਰਮਿਕ ਆਜ਼ਾਦੀ ਦੇ ਵਿਰੁੱਧ ਹੈ। ਉਨ੍ਹਾਂ ਕਿਹਾ ਕਿ ਇਸ ਮਾਮਲੇ ਨੂੰ ਏਅਰ ਇੰਡੀਆ ਪਾਸ ਉਠਾਇਆ ਜਾਵੇਗਾ। ਉਨ੍ਹਾਂ ਭਾਰਤ ਸਰਕਾਰ ਪਾਸੋਂ ਮੰਗ ਕੀਤੀ ਕਿ ਅਜਿਹੇ ਮਾਮਲਿਆਂ ਸਬੰਧੀ ਸਖ਼ਤ ਹਦਾਇਤਾਂ ਜਾਰੀ ਕੀਤੀਆਂ ਜਾਣ। ਘਰੇਲੂ ਉਡਾਣਾਂ ਵਿਚ ਸਿੱਖਾਂ ਨੂੰ ਕਕਾਰਾਂ ਸਮੇਤ ਜਾਣ ਦੀ ਇਜਾਜ਼ਤ ਨੂੰ ਸਖ਼ਤੀ ਨਾਲ ਲਾਗੂ ਕਰਵਾਇਆ ਜਾਵੇ। ਅਜਿਹੇ ਅਧਿਕਾਰੀਆਂ ਖ਼ਿਲਾਫ਼ ਕਰੜੀ ਕਾਰਵਾਈ ਹੋਵੇ ਜੋ ਜਾਣਬੁਝ ਕੇ ਸਿੱਖਾਂ ਨੂੰ ਤੰਗ-ਪ੍ਰੇਸ਼ਾਨ ਕਰਦੇ ਹਨ।

## ਪੰਜਾਬ ਦੇ ਡੀ.ਜੀ.ਪੀ. ਵੱਲੋਂ ਕਰਤਾਰਪੁਰ ਸਾਹਿਬ ਦੇ ਲਾਂਘੇ ਨੂੰ ਅੱਤਵਾਦ ਨਾਲ ਜੋੜਨਾ ਮੰਦਭਾਗਾ- ਭਾਈ ਗੋਬਿੰਦ ਸਿੰਘ ਲੌਂਗੋਵਾਲ

ਸ੍ਰੀ ਅੰਮ੍ਰਿਤਸਰ, ੨੨ ਫਰਵਰੀ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਪੰਜਾਬ ਦੇ ਡੀ.ਜੀ.ਪੀ. ਦਿਨਕਰ ਗੁਪਤਾ ਵੱਲੋਂ

ਪਾਕਿਸਤਾਨ ਸਥਿਤ ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਕਰਤਾਰਪੁਰ ਸਾਹਿਬ ਦੇ ਲਾਂਘੇ ਨੂੰ ਅੱਤਵਾਦ ਨਾਲ ਜੋੜਨ ਦੀ ਸਖ਼ਤ ਸ਼ਬਦਾਂ ਵਿਚ ਨਿਖੇਧੀ ਕੀਤੀ ਹੈ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਸ੍ਰੀ ਕਰਤਾਰਪੁਰ ਸਾਹਿਬ ਦਾ ਲਾਂਘਾ ਦੋਵਾਂ ਦੇਸ਼ਾਂ ਨੂੰ ਆਪਸ ਵਿਚ ਜੋੜਣ ਵਾਲਾ ਹੈ ਅਤੇ ਇਸ ਨਾਲ ਅਮਨ ਦਾ ਸੁਨੇਹਾ ਫੈਲਿਆ ਹੈ। ਅੰਗਰੇਜ਼ੀ ਦੇ ਇੱਕ ਅਖ਼ਬਾਰ ਵਿਚ ਸ੍ਰੀ ਦਿਨਕਰ ਗੁਪਤਾ ਵੱਲੋਂ ਕਰਤਾਰਪੁਰ ਸਾਹਿਬ ਦੇ ਲਾਂਘੇ ਨੂੰ ਸੁਰੱਖਿਆ ਲਈ ਖਦਸ਼ਾ ਬਿਆਨ ਕਰਨਾ ਅਤੇ ਸ਼ਰਧਾਲੂਆਂ ਨੂੰ ਸਵਾਲਾਂ ਦੇ ਘੇਰੇ ਵਿਚ ਲੈਣਾ ਸਿੱਖਾਂ ਨੂੰ ਬਦਨਾਮ ਕਰਨ ਵਾਲੀ ਗੱਲ ਹੈ।

ਦੱਸਣਯੋਗ ਹੈ ਕਿ ਪੰਜਾਬ ਦੇ ਡੀ.ਜੀ.ਪੀ. ਨੇ ਆਪਣੇ ਇੱਕ ਬਿਆਨ ਵਿਚ ਕਿਹਾ ਹੈ ਕਿ ਸ੍ਰੀ ਕਰਤਾਰਪੁਰ ਸਾਹਿਬ ਦੇ ਲਾਂਘੇ ਰਾਹੀਂ ਸਵੇਰੇ ਜਾ ਕੇ ਸ਼ਾਮ ਨੂੰ ਵਾਪਸ ਮੁੜਨ ਵਾਲਾ ਵਿਅਕਤੀ ਇੱਕ ਟਰੇਂਡ ਅੱਤਵਾਦੀ ਬਣ ਸਕਦਾ ਹੈ। ਡੀ.ਜੀ.ਪੀ. ਨੇ ਇਹ ਸਵਾਲ ਵੀ ਉਠਾਇਆ ਹੈ ਕਿ ਇਹ ਲਾਂਘਾ ਪਹਿਲਾਂ ਕਿਉਂ ਨਹੀਂ ਖੋਲ੍ਹਿਆ ਗਿਆ ਅਤੇ ਜੇਕਰ ਵੀਜ਼ਾ ਮੁਕਤ ਆਗਿਆ ਦਿੱਤੀ ਗਈ ਤਾਂ ਅੱਤਵਾਦ ਨੂੰ ਬੜਾਵਾ ਮਿਲ ਸਕਦਾ ਹੈ।

ਡੀ.ਜੀ.ਪੀ. ਦੇ ਬਿਆਨ ਦੀ ਨਿੰਦਾ ਕਰਦਿਆਂ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਇੱਕ ਜ਼ਿੰਮੇਵਾਰ ਪੁਲਿਸ ਅਧਿਕਾਰੀ ਵੱਲੋਂ ਅਜਿਹੀ ਗੈਰ ਜ਼ਿੰਮੇਵਾਰਾਨਾ ਬਿਆਨਬਾਜ਼ੀ ਕਰਨੀ ਉਸ ਦੀ ਸਿੱਖ ਵਿਰੋਧੀ ਸੋਚ ਦਾ ਪ੍ਰਗਟਾਵਾ ਹੈ। ਉਨ੍ਹਾਂ ਕਿਹਾ ਕਿ ਸੰਗਤਾਂ ਵੱਲੋਂ ੭੦ ਸਾਲਾਂ ਤੋਂ ਕੀਤੀਆਂ ਗਈਆਂ ਅਰਦਾਸਾਂ ਮਗਰੋਂ ਇਹ ਲਾਂਘਾ ਖੁੱਲ੍ਹਾ ਹੈ ਅਤੇ ਇਸ ਨਾਲ ਦੋਵਾਂ ਦੇਸ਼ਾਂ ਵਿਚ ਭਾਈਚਾਰਕ ਸਾਂਝਾਂ ਮਜ਼ਬੂਤ ਹੋਈਆਂ ਹਨ। ਭਾਰਤ ਤੇ ਪਾਕਿਸਤਾਨ ਸਰਕਾਰਾਂ ਵੱਲੋਂ ਲਏ ਗਏ ਇਸ ਅੰਤਰਰਾਸ਼ਟਰੀ ਫੈਸਲੇ ਦੀ ਪੂਰੇ ਵਿਸ਼ਵ ਵਿਚ ਸ਼ਲਾਘਾ ਹੋ ਰਹੀ ਹੈ। ਉਨ੍ਹਾਂ ਕਿਹਾ ਕਿ ਹਾਲ ਹੀ ਵਿਚ ਸੰਯੁਕਤ ਰਾਸ਼ਟਰ ਦੇ ਸਕੱਤਰ ਜਨਰਲ ਐਂਟੋਨੀਓ ਗੁਟਰੇਸ ਨੇ ਵੀ ਸ੍ਰੀ ਕਰਤਾਰਪੁਰ ਸਾਹਿਬ ਦੇ ਦਰਸ਼ਨ ਕਰਨ ਸਮੇਂ ਇਸ ਲਾਂਘੇ ਨੂੰ ਵਿਸ਼ਵ ਸ਼ਾਂਤੀ ਦਾ ਸੋਮਾ ਕਰਾਰ ਦਿੱਤਾ ਹੈ। ਜੇਕਰ ਅੰਤਰਰਾਸ਼ਟਰੀ ਆਗੂ ਇਸ ਦੀ ਤਾਰੀਫ ਕਰ ਰਹੇ ਹਨ ਤਾਂ ਪੰਜਾਬ ਦਾ ਇੱਕ ਸਮਰੱਥ ਅਧਿਕਾਰੀ ਇਸ ਨੂੰ ਕਿਉਂ ਨਿੰਦ ਰਿਹਾ ਹੈ, ਇਹ ਸਵਾਲ ਪੈਦਾ ਕਰਦਾ ਹੈ। ਉਨ੍ਹਾਂ ਕਿਹਾ ਕਿ ਡੀ.ਜੀ.ਪੀ. ਦੇ ਬਿਆਨ ਨਾਲ ਸਿੱਖ ਭਾਵਨਾ ਨੂੰ ਠੇਸ ਪੁੱਜੀ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਸੂਬੇ ਦਾ ਕੋਈ ਵੀ ਅਧਿਕਾਰੀ ਸਰਕਾਰ ਦੇ ਪ੍ਰਭਾਵ ਹੇਠ ਹੀ ਅਜਿਹਾ ਬਿਆਨ ਦੇ ਸਕਦਾ ਹੈ। ਇਸ ਨਾਲ ਪੰਜਾਬ ਦੀ ਕਾਂਗਰਸ ਸਰਕਾਰ ਵੀ ਸਵਾਲਾਂ ਦੇ ਘੇਰੇ ਵਿਚ ਆਈ ਹੈ। ਉਨ੍ਹਾਂ ਆਖਿਆ ਕਿ ਪਹਿਲਾਂ ਪੰਜਾਬ ਦੇ ਮੁੱਖ ਮੰਤਰੀ ਅਜਿਹੇ ਬਿਆਨ ਦਿੰਦੇ ਰਹੇ ਹਨ। ਹੁਣ ਡੀ.ਜੀ.ਪੀ. ਨੇ ਮੁੱਖ ਮੰਤਰੀ ਦੀ ਸੁਰ ਵਿਚ ਬੋਲਿਆ ਹੈ। ਇਸ ਤੋਂ ਸਿੱਧ ਹੁੰਦਾ ਹੈ ਕਿ ਪੰਜਾਬ ਦੀ ਕਾਂਗਰਸ ਸਰਕਾਰ ਲਾਂਘਾ ਬੰਦ ਕਰਵਾਉਣ ਦੀ ਮਨਸ਼ਾ ਨਾਲ ਕੰਮ ਕਰ

ਰਹੀ ਹੈ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਲਾਂਘੇ ਰਾਹੀਂ ਹੁਣ ਤਕ ੫੦ ਹਜ਼ਾਰ ਸ਼ਰਧਾਲੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਾਵਨ ਅਸਥਾਨ ਦੇ ਦਰਸ਼ਨ ਕਰ ਚੁੱਕੇ ਹਨ ਅਤੇ ਇਸ ਦੌਰਾਨ ਅਜਿਹਾ ਕੋਈ ਵੀ ਮਾਮਲਾ ਸਾਹਮਣੇ ਨਹੀਂ ਆਇਆ ਜਿਸ ਦਾ ਖਦਸ਼ਾ ਸ੍ਰੀ ਦਿਨਕਰ ਗੁਪਤਾ ਪ੍ਰਗਟ ਕਰ ਰਹੇ ਹਨ।

## ਦੇਸ਼ ਅੰਦਰ ਘੱਟ-ਗਿਣਤੀਆਂ ਦੀ ਸੁਰੱਖਿਆ ਯਕੀਨੀ ਬਣਾਈ ਜਾਵੇ -ਭਾਈ ਗੋਬਿੰਦ ਸਿੰਘ ਲੌਂਗੋਵਾਲ

ਸ੍ਰੀ ਅੰਮ੍ਰਿਤਸਰ, ੨੭ ਫ਼ਰਵਰੀ : ਦਿੱਲੀ ਅੰਦਰ ਹਿੰਸਕ ਘਟਨਾਵਾਂ 'ਤੇ ਚਿੰਤਾ ਪ੍ਰਗਟ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਹੈ ਕਿ ਇਸ ਮਾਮਲੇ ਵਿਚ ਜਿੱਥੇ ਸਰਕਾਰਾਂ ਨੂੰ ਸੰਜੀਦਾ ਭੂਮਿਕਾ ਨਿਭਾਉਣੀ ਚਾਹੀਦੀ ਹੈ, ਉੱਥੇ ਹੀ ਦਿੱਲੀ-ਵਾਸੀਆਂ ਨੂੰ ਵੀ ਸ਼ਾਂਤੀ ਦੇ ਰਾਹ 'ਤੇ ਅੱਗੇ ਵਧਣਾ ਚਾਹੀਦਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਦੇਸ਼ ਅੰਦਰ ਘੱਟਗਿਣਤੀਆਂ ਦੀ ਸੁਰੱਖਿਆ ਦੀ ਵਕਾਲਤ ਕਰਦਿਆਂ ਕਿਹਾ ਕਿ ਦੇਸ਼ ਅੰਦਰ ਹਰ ਵਰਗ ਦੇ ਲੋਕਾਂ ਦੀਆਂ ਭਾਵਨਾਵਾਂ ਦਾ ਸਤਿਕਾਰ ਕੀਤਾ ਜਾਵੇ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਆਖਿਆ ਕਿ ਦੇਸ਼ ਦੀ ਰਾਜਧਾਨੀ ਅੰਦਰ ਹਿੰਸਕ ਮਾਹੌਲ ਬੇਹੱਦ ਚਿੰਤਾਜਨਕ ਹੈ। ਇਸ ਦੌਰਾਨ ਦੋ ਦਰਜਨ ਤੋਂ ਵੱਧ ਮਨੁੱਖੀ ਜਾਨਾਂ ਦਾ ਚਲੇ ਜਾਣਾ ਮਨੁੱਖਤਾ ਨੂੰ ਸ਼ਰਮਸਾਰ ਕਰਨ ਵਾਲਾ ਹੈ। ਇਸ ਵਰਤਾਰੇ ਨੂੰ ਰੋਕਣਾ ਸਰਕਾਰਾਂ ਦੇ ਨਾਲ-ਨਾਲ ਸਾਡੀ ਸਭ ਦੀ ਜ਼ਿੰਮੇਵਾਰੀ ਬਣਦੀ ਹੈ। ਮਨੁੱਖਤਾ ਦੀ ਪਰਿਭਾਸ਼ਾ ਅਤੇ ਧਰਮ ਦੀਆਂ ਕਦਰਾਂ-ਕੀਮਤਾਂ ਅਜਿਹੀਆਂ ਹਿੰਸਕ ਕਾਰਵਾਈਆਂ ਰੋਕਣ ਲਈ ਸਹਾਈ ਹੋ ਸਕਦੀਆਂ ਹਨ। ਸਮੱਸਿਆਵਾਂ ਦਾ ਹੱਲ ਕਦੇ ਵੀ ਹਿੰਸਾ ਨਹੀਂ ਹੋ ਸਕਦਾ। ਇਹ ਸਦਾ ਹੀ ਖ਼ਤਰਨਾਕ ਰਹੀ ਹੈ ਅਤੇ ਇਸ ਦੇ ਨਤੀਜੇ ਵੀ ਭਿਆਨਕ ਹੀ ਨਿਕਲਦੇ ਹਨ। ਉਨ੍ਹਾਂ ਆਖਿਆ ਕਿ ਸਿੱਖਾਂ ਨਾਲ ੧੯੮੪ ਈ. ਵਿਚ ਸਮੇਂ ਦੀ ਕਾਂਗਰਸ ਸਰਕਾਰ ਨੇ ਨਫ਼ਰਤੀ ਹਿੰਸਾ ਅਤੇ ਜ਼ੁਲਮੀ ਕਹਿਰ ਕੀਤਾ ਸੀ, ਜਿਸ ਨੂੰ ਅਸੀਂ ਅਜੇ ਤਕ ਭੁੱਲ ਨਹੀਂ ਸਕੇ। ਪੀੜਾ ਦਾ ਉਨ੍ਹਾਂ ਨੂੰ ਹੀ ਅਹਿਸਾਸ ਹੁੰਦਾ ਹੈ ਜਿਨ੍ਹਾਂ 'ਤੇ ਬੀਤਦੀ ਹੈ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਕਿਸੇ ਵੀ ਖਾਸ ਫਿਰਕੇ ਨਾਲ ਵਧੀਕੀ ਨਹੀਂ ਹੋਣੀ ਚਾਹੀਦੀ। ਇਸ ਦੇਸ਼ ਵਿਚ ਵੱਸਣ ਵਾਲਾ ਹਰ ਬਾਸ਼ਿੰਦਾ ਮਨੁੱਖੀ ਅਧਿਕਾਰਾਂ ਦਾ ਹੱਕ ਰੱਖਦਾ ਹੈ।

ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਦਿੱਲੀ ਵਿਚ ਵਾਪਰੀਆਂ ਇਨ੍ਹਾਂ ਹਿੰਸਕ ਘਟਨਾਵਾਂ ਨੇ ਹਰ ਸੰਜੀਦਾ ਮਨੁੱਖ ਨੂੰ ਹਲੂਣਿਆ ਹੈ। ਅਸੀਂ ਚਾਹੁੰਦੇ ਹਾਂ ਕਿ ਦੇਸ਼ ਦੇ ਹਰ ਨਾਗਰਿਕ ਨੂੰ ਨਿਆਂ ਮਿਲੇ ਅਤੇ ਉਸ ਦੇ ਹੱਕ ਸੁਰੱਖਿਅਤ ਰਹਿਣ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਕਿਹਾ ਕਿ ਨਾਗਰਿਕਤਾ ਸੋਧ ਕਾਨੂੰਨ ਦੀ ਆੜ ਵਿਚ ਅਜਿਹਾ ਖ਼ੂਨ-ਖਰਾਬਾ ਦੇਸ਼ ਲਈ ਨੁਕਸਾਨਦਾਇਕ ਹੈ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਦਿੱਲੀ ਦੇ ਲੋਕਾਂ ਨੂੰ

ਅਪੀਲ ਕੀਤੀ ਕਿ ਸ਼ਾਂਤੀ ਦੀ ਵਿਵਸਥਾ ਬਣਾਈ ਰੱਖਣ ਲਈ ਭਾਈਚਾਰਕ ਕਦਰਾਂ-ਕੀਮਤਾਂ ਅਤੇ ਆਪਸੀ ਸਾਂਝਾ ਨਾ ਟੁੱਟਣ ਦੇਣ। ਉਨ੍ਹਾਂ ਦਿੱਲੀ ਸਥਿਤ ਗੁਰਦੁਆਰਾ ਕਮੇਟੀਆਂ ਨੂੰ ਅੱਗੇ ਹੋ ਕੇ ਸ਼ਾਂਤੀ ਭਰਪੂਰ ਮਾਹੌਲ ਬਣਾਉਣ ਅਤੇ ਪੀੜਤਾਂ ਦੀ ਮਦਦ ਕਰਨ ਦੀ ਵੀ ਅਪੀਲ ਕੀਤੀ।

## ਸ੍ਰੀ ਕਰਤਾਰਪੁਰ ਸਾਹਿਬ ਤੋਂ ਮੁੜਨ ਵਾਲੇ ਸ਼ਰਧਾਲੂਆਂ ਨੂੰ ਤੰਗ ਪ੍ਰੇਸ਼ਾਨ ਕਰਨ ਦੀ ਭਾਈ ਗੋਬਿੰਦ ਸਿੰਘ ਲੌਂਗੋਵਾਲ ਵੱਲੋਂ ਨਿੰਦਾ

ਸ੍ਰੀ ਅੰਮ੍ਰਿਤਸਰ, ੨੮ ਫ਼ਰਵਰੀ : ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਾਵਨ ਚਰਨ ਛੋਹ ਪ੍ਰਾਪਤ ਇਤਿਹਾਸਿਕ ਅਸਥਾਨ ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਕਰਤਾਰਪੁਰ ਸਾਹਿਬ ਪਾਕਿਸਤਾਨ ਦੇ ਦਰਸ਼ਨ ਕਰ ਕੇ ਮੁੜਨ ਵਾਲੀ ਸੰਗਤ ਨੂੰ ਪੰਜਾਬ ਪੁਲਿਸ ਵੱਲੋਂ ਤੰਗ ਪ੍ਰੇਸ਼ਾਨ ਕਰਨ ਦੀ ਨਿੰਦਾ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਸਬੰਧਿਤ ਪੁਲਸ ਅਧਿਕਾਰੀਆਂ ਖ਼ਿਲਾਫ ਕਾਰਵਾਈ ਦੀ ਮੰਗ ਕੀਤੀ ਹੈ। ਉਨ੍ਹਾਂ ਆਖਿਆ ਕਿ ਇਹ ਇੱਕ ਮੰਦਭਾਗਾ ਰੁਝਾਨ ਹੈ ਜਿਸ ਨੇ ਸੰਗਤ ਅੰਦਰ ਡਰ ਪੈਦਾ ਕਰ ਦਿੱਤਾ ਹੈ। ਜੇਕਰ ਇਸ 'ਤੇ ਤੁਰੰਤ ਰੋਕ ਨਾ ਲਗਾਈ ਗਈ ਤਾਂ ਇਸ ਦਾ ਲਾਂਘੇ 'ਤੇ ਅਸਰ ਪਵੇਗਾ।

ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਅਜੇ ਪੰਜਾਬ ਦੇ ਡੀਜੀਪੀ ਦਿਨਕਰ ਗੁਪਤਾ ਦੇ ਬਿਆਨ ਦੀ ਸਿਆਹੀ ਵੀ ਨਹੀਂ ਸੁੱਕੀ ਕਿ ਹੁਣ ਸ਼ਰਧਾਲੂਆਂ ਨੂੰ ਤੰਗ ਪ੍ਰੇਸ਼ਾਨ ਕੀਤਾ ਜਾਣ ਲੱਗ ਪਿਆ ਹੈ। ਪੰਜਾਬ ਸਰਕਾਰ ਦੀ ਇਹ ਹਰਕਤ ਪੰਜਾਬ ਦੇ ਲੋਕਾਂ ਨੂੰ ਜਾਣਬੁੱਝ ਕੇ ਸ਼ੱਕੀ ਬਣਾਉਣ ਵਾਲੀ ਹੈ। ਉਹ ਆਪਣੇ ਹੀ ਸੂਬੇ ਵਿਚ ਬੇਗਾਨਾ ਮਹਿਸੂਸ ਕਰ ਰਹੇ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਕਿਹਾ ਕਿ ਪੌਣੀ ਸਦੀ ਦੀਆਂ ਅਰਦਾਸਾਂ ਨਾਲ ਗੁਰ-ਅਸਥਾਨ ਦਾ ਇਹ ਲਾਂਘਾ ਖੁੱਲ੍ਹਿਆ ਹੈ ਅਤੇ ਸੰਗਤਾਂ ਨੂੰ ਪਾਵਨ ਅਸਥਾਨ ਦੇ ਦਰਸ਼ਨ ਨਸੀਬ ਹੋਏ ਹਨ ਪਰ ਕੁਝ ਲੋਕਾਂ ਨੂੰ ਇਹ ਹਜ਼ਮ ਨਹੀਂ ਹੋ ਰਿਹਾ। ਉਨ੍ਹਾਂ ਕਿਹਾ ਕਿ ਸ਼ਰਧਾਲੂਆਂ ਨੂੰ ਤੰਗ ਪ੍ਰੇਸ਼ਾਨ ਕਰਨ ਦੀ ਕਾਰਵਾਈ ਨੇ ਪੰਜਾਬ ਸਰਕਾਰ ਦੀ ਲਾਂਘੇ ਪ੍ਰਤੀ ਮਨਸ਼ਾ ਇੱਕ ਵਾਰ ਫਿਰ ਸਾਫ ਕਰ ਦਿੱਤੀ ਹੈ। ਇਸ ਤਰ੍ਹਾਂ ਲਗਦਾ ਹੈ ਜਿਵੇਂ ਪੰਜਾਬ ਸਰਕਾਰ ਲਾਂਘਾ ਬੰਦ ਕਰਵਾਉਣਾ ਚਾਹੁੰਦੀ ਹੋਵੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਕਿਹਾ ਕਿ ਗੁਰੂ-ਘਰ ਨਤਮਸਤਕ ਹੋਣ ਵਾਲੀ ਸੰਗਤ 'ਤੇ ਸ਼ੱਕ ਕਰਨਾ ਜਾਇਜ਼ ਨਹੀਂ। ਕਿਉਂਕਿ ਹਰ ਸ਼ਰਧਾਲੂ ਦੇ ਕਰਤਾਰਪੁਰ ਸਾਹਿਬ ਜਾਣ ਤੋਂ ਪਹਿਲਾਂ ਉਸ ਦੀ ਪੁਲਿਸ ਰਿਪੋਰਟ ਲਈ ਜਾਂਦੀ ਹੈ। ਜੇਕਰ ਪੁਲਿਸ ਨੂੰ ਆਪਣੀ ਹੀ ਜਾਂਚ ਰਿਪੋਰਟ 'ਤੇ ਯਕੀਨ ਨਹੀਂ ਹੈ ਤਾਂ ਜਾਣ ਤੋਂ ਪਹਿਲੀ ਜਾਂਚ-ਪੜਤਾਲ ਕਿਸ ਕੰਮ ਦੀ ਹੈ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਪੰਜਾਬ ਦੀ ਕੈਪਟਨ ਸਰਕਾਰ ਨੂੰ ਨਿੱਤ-ਦਿਨ ਅਜਿਹੇ ਹੱਥਕੰਡੇ ਅਪਣਾਉਣ ਤੋਂ ਗੁਰੇਜ਼ ਕਰਨਾ ਚਾਹੀਦਾ ਹੈ, ਜਿਨ੍ਹਾਂ ਨਾਲ ਪੰਜਾਬ ਵਿਚ ਤਲਖੀ ਵਾਲਾ ਮਾਹੌਲ ਬਣਦਾ ਹੋਏ।

# ਕੋਰੋਨਾਵਾਇਰਸ ਦੇ ਮੱਦੇਨਜ਼ਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਮੂਹ ਗੁਰਦੁਆਰਿਆਂ 'ਚ ਕੀਤੀ ਗਈ ਸਰਬੱਤ ਦੇ ਭਲੇ ਦੀ ਅਰਦਾਸ

## ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨਾਲ ਸੰਬੰਧਿਤ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਵਿਖੇ ਪਾਏ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ

ਸ੍ਰੀ ਅੰਮ੍ਰਿਤਸਰ, ੧੯ ਮਾਰਚ: ਕੋਰੋਨਾਵਾਇਰਸ ਦੀ ਮਹਾਂਮਾਰੀ ਦੇ ਚੱਲਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸਮੇਤ ਸਮੁੱਚੇ ਗੁਰਦੁਆਰਾ ਸਾਹਿਬਾਨ ਅੰਦਰ ਮਨੁੱਖੀ ਸਲਾਮਤੀ ਲਈ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਮਗਰੋਂ ਸਰਬੱਤ ਦੇ ਭਲੇ ਲਈ ਅਰਦਾਸ ਕੀਤੀ ਗਈ। ਇਸ ਸਬੰਧ ਵਿਚ ਇੱਥੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨਾਲ ਸੰਬੰਧਿਤ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਆਰੰਭ ਹੋਏ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ ਅਤੇ ਰਾਗੀ ਸਿੰਘਾਂ ਵੱਲੋਂ ਗੁਰਬਾਣੀ ਕੀਰਤਨ ਕੀਤਾ ਗਿਆ। ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਅਰਦਾਸੀਏ ਭਾਈ ਸੁਲਤਾਨ ਸਿੰਘ ਨੇ ਸਮੁੱਚੇ ਵਿਸ਼ਵ ਵਿਚ ਵੱਸਦੇ ਲੋਕਾਂ ਦੀ ਸੁੱਖ-ਸ਼ਾਂਤੀ ਲਈ ਅਰਦਾਸ ਬੇਨਤੀ ਕੀਤੀ। ਦੱਸਣਯੋਗ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਵੱਲੋਂ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਹੇਠਲੇ ਸਾਰੇ ਗੁਰਦੁਆਰਾ ਸਾਹਿਬਾਨ ਅੰਦਰ ਸ੍ਰੀ ਅਖੰਡ ਪਾਠ ਸਾਹਿਬ ਕਰਵਾਉਣ ਦਾ ਐਲਾਨ ਕੀਤਾ ਗਿਆ ਸੀ। ਇਸੇ ਤਹਿਤ ਹੀ ੧੭ ਮਾਰਚ ਨੂੰ ਵੱਖ-ਵੱਖ ਗੁਰੂ-ਘਰਾਂ ਅੰਦਰ ਸ੍ਰੀ ਅਖੰਡ ਪਾਠ ਸਾਹਿਬ ਅਰੰਭ ਕੀਤੇ ਗਏ ਸਨ। ਗੁਰਦੁਆਰਾ ਸ੍ਰੀ ਮੰਜੀ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਮਗਰੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ ਨੇ ਆਖਿਆ ਕਿ ਸਿੱਖ ਆਪਣੇ ਗੁਰੂ ਸਾਹਿਬਾਨ ਅਤੇ ਪਰਮਾਤਮਾ 'ਤੇ ਅਥਾਹ ਭਰੋਸਾ ਰੱਖਦੇ ਹਨ। ਉਨ੍ਹਾਂ ਕਿਹਾ ਕਿ ਮੌਜੂਦਾ ਸਮੇਂ ਮਨੁੱਖਤਾ 'ਤੇ ਆਏ ਸੰਕਟ ਵਿੱਚੋਂ ਗੁਰੂ ਸਾਹਿਬ ਜ਼ਰੂਰ ਬਾਹਰ ਕੱਢਣਗੇ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੈਂਬਰ ਭਾਈ ਰਾਮ ਸਿੰਘ, ਸ. ਭਗਵੰਤ ਸਿੰਘ ਸਿਆਲਕਾ, ਭਾਈ ਅਜਾਇਬ ਸਿੰਘ ਅਭਿਆਸੀ, ਸ. ਅਮਰਜੀਤ ਸਿੰਘ ਬੰਡਾਲਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ, ਨਿੱਜੀ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਸਕੱਤਰ ਸ. ਮਨਜੀਤ ਸਿੰਘ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਮੈਨੇਜਰ ਸ. ਜਸਵਿੰਦਰ ਸਿੰਘ ਦੀਨਪੁਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਬੁਲਾਰੇ ਸ. ਕੁਲਵਿੰਦਰ ਸਿੰਘ ਰਮਦਾਸ ਆਦਿ ਮੌਜੂਦ ਸਨ।

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਮੈਂਬਰ ਜਥੇਦਾਰ ਹਰਸੁਰਿੰਦਰ ਸਿੰਘ ਦੇ ਚਲਾਣੇ 'ਤੇ ਭਾਈ ਲੌਂਗੋਵਾਲ ਵੱਲੋਂ ਦੁੱਖ ਪ੍ਰਗਟ

ਸ੍ਰੀ ਅੰਮ੍ਰਿਤਸਰ, ੨੩ ਮਾਰਚ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਸ਼੍ਰੋਮਣੀ ਕਮੇਟੀ ਦੇ ਸਾਬਕਾ ਮੈਂਬਰ ਜਥੇਦਾਰ ਹਰਸੁਰਿੰਦਰ ਸਿੰਘ ਦੇ ਅਕਾਲ ਚਲਾਣੇ 'ਤੇ ਡੂੰਘੇ ਦੁੱਖ ਦਾ ਇਜ਼ਹਾਰ ਕੀਤਾ ਹੈ। ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਧੀਨ ਕਾਰਜਸ਼ੀਲ ਸ੍ਰੀ ਨਨਕਾਣਾ ਸਾਹਿਬ ਐਜੂਕੇਸ਼ਨ ਟ੍ਰੱਸਟ ਦੇ ਮੈਂਬਰ ਸਨ। ਉਨ੍ਹਾਂ ਨੇ ਪੰਥਕ ਖੇਤਰ ਵਿਚ ਵਡਮੁੱਲੀਆਂ ਸੇਵਾਵਾਂ ਦਿੱਤੀਆਂ ਹਨ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਉਨ੍ਹਾਂ ਦੇ ਪਰਵਾਰ ਨਾਲ ਹਮਦਰਦੀ ਪ੍ਰਗਟ ਕਰਦਿਆਂ ਕਿਹਾ ਕਿ ਜਥੇਦਾਰ ਹਰਸੁਰਿੰਦਰ ਸਿੰਘ ਇੱਕ ਸੁਲਝੇ ਹੋਏ ਧਾਰਮਿਕ ਆਗੂ ਸਨ। ਭਾਈ ਲੌਂਗੋਵਾਲ ਨੇ ਕਿਹਾ ਕਿ ਜਥੇਦਾਰ ਹਰਸੁਰਿੰਦਰ ਸਿੰਘ ਦੇ ਚਲਾਣੇ ਨਾਲ ਉਨ੍ਹਾਂ ਦੇ ਪਰਵਾਰ ਦੇ ਨਾਲ ਨਾਲ ਪੰਥਕ ਹਲਕਿਆਂ ਵਿਚ ਵੀ ਵੱਡਾ ਘਾਟਾ ਪਿਆ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਵਿਛੜੀ ਰੂਹ ਦੀ ਆਤਮਿਕ ਸ਼ਾਂਤੀ ਲਈ ਅਰਦਾਸ ਵੀ ਕੀਤੀ। ਇਸੇ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹੋਰ ਅਹੁਦੇਦਾਰਾਂ ਤੇ ਅਧਿਕਾਰੀਆਂ ਨੇ ਵੀ ਜਥੇਦਾਰ ਹਰਸੁਰਿੰਦਰ ਸਿੰਘ ਦੇ ਅਕਾਲ ਚਲਾਣੇ 'ਤੇ ਦੁੱਖ ਪ੍ਰਗਟ ਕੀਤਾ ਹੈ।

## ਕਾਬੁਲ ਦੇ ਗੁਰਦੁਆਰਾ ਸਾਹਿਬ 'ਤੇ ਹਮਲੇ ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਵੱਲੋਂ ਨਿਖੇਧੀ

### ਭਾਰਤ ਸਰਕਾਰ ਕੋਲੋਂ ਅਫ਼ਗਾਨਿਸਤਾਨ ਸਰਕਾਰ ਨਾਲ ਗੱਲਬਾਤ ਕਰ ਕੇ ਸਿੱਖਾਂ ਦੀ ਸੁਰੱਖਿਆ ਯਕੀਨੀ ਬਣਾਉਣ ਦੀ ਮੰਗ

ਸ੍ਰੀ ਅੰਮ੍ਰਿਤਸਰ, ੨੫ ਮਾਰਚ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਅਫ਼ਗਾਨਿਸਤਾਨ ਵਿਚ ਕਾਬੁਲ ਸ਼ਹਿਰ ਦੇ ਗੁਰਦੁਆਰਾ ਸਾਹਿਬ ਵਿਖੇ ਕੀਤੇ ਗਏ ਅੱਤਵਾਦੀ ਹਮਲੇ ਦੀ ਨਿਖੇਧੀ ਕਰਦਿਆਂ ਇਸ ਨੂੰ ਮਨੁੱਖਤਾ ਵਿਰੁੱਧ ਵਹਿਸ਼ੀ ਕਾਰਾ ਕਿਹਾ ਹੈ। ਉਨ੍ਹਾਂ ਭਾਰਤ ਸਰਕਾਰ ਕੋਲੋਂ ਵੀ ਮੰਗ ਕੀਤੀ ਹੈ ਕਿ ਉਹ ਅਫ਼ਗਾਨਿਸਤਾਨ ਦੀ ਸਰਕਾਰ ਨਾਲ ਗੱਲਬਾਤ ਕਰ ਕੇ ਉੱਥੋਂ ਦੇ ਸਿੱਖਾਂ ਦੀ ਜਾਨ-ਮਾਲ ਦੀ ਸੁਰੱਖਿਆ ਨੂੰ ਯਕੀਨੀ ਬਣਵਾਏ।

ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਸਿੱਖ ਧਰਮ ਸਾਰੀ ਮਨੁੱਖਤਾ ਦਾ ਭਲਾ ਮੰਗਣ ਵਾਲਾ ਧਰਮ ਹੈ। ਉਨ੍ਹਾਂ ਕਿਹਾ ਕਿ ਸਿੱਖ ਦੁਨੀਆ ਦੇ ਜਿਸ ਵੀ ਖਿੱਤੇ ਅਤੇ ਦੇਸ਼ 'ਚ ਵੱਸੇ ਹਨ, ਉਨ੍ਹਾਂ ਆਪਣਾ ਖ਼ੂਨ ਪਸੀਨਾ ਵਹਾ ਕੇ ਉੱਥੋਂ ਦੀ ਤਰੱਕੀ 'ਚ ਅਹਿਮ ਹਿੱਸਾ ਪਾਇਆ ਅਤੇ ਸਮਾਜਿਕ ਭਾਈਚਾਰੇ 'ਚ ਵੱਡੀ ਭੂਮਿਕਾ

ਨਿਭਾਈ ਹੈ। ਉਨ੍ਹਾਂ ਕਿਹਾ ਕਿ ਕਿਸੇ ਵੀ ਧਰਮ ਦੇ ਧਾਰਮਿਕ ਅਸਥਾਨ ’ਤੇ ਅੱਤਵਾਦੀ ਹਮਲਾ ਅਣਮਨੁੱਖੀ ਅਤੇ ਵਹਿਸ਼ੀਪੁਣੇ ਦੀ ਸਿਖ਼ਰ ਕਿਹਾ ਜਾ ਸਕਦਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਕਿਹਾ ਕਿ ਜਿਸ ਧਰਮ ਦੇ ਅਸਥਾਨ ਤੋਂ ਹਮੇਸ਼ਾ ਸਰਬੱਤ ਦੇ ਭਲੇ, ਮਨੁੱਖੀ ਬਰਾਬਰਤਾ ਅਤੇ ਏਕਤਾ ਦਾ ਸੁਨੇਹਾ ਮਿਲਦਾ ਹੋਵੇ, ਉਸ ’ਤੇ ਅੱਤਵਾਦੀ ਹਮਲਾ ਬੇਹੱਦ ਨਿੰਦਣਯੋਗ ਹੈ। ਉਨ੍ਹਾਂ ਕਿਹਾ ਕਿ ਇਸ ਤੋਂ ਪਹਿਲਾਂ ਵੀ ਅਫ਼ਗਾਨਿਸਤਾਨ ’ਚ ਸਿੱਖ ਆਗੂਆਂ ਦੇ ਸਮੂਹ ਨੂੰ ਨਿਸ਼ਾਨਾ ਬਣਾ ਕੇ ਉੱਥੋਂ ਦੇ ਸਿੱਖ ਭਾਈਚਾਰੇ ਦੇ ਕਈ ਸਿਰਕੱਢ ਆਗੂ ਮਾਰ ਦਿੱਤੇ ਗਏ ਸਨ। ਉਨ੍ਹਾਂ ਕਿਹਾ ਕਿ ਅਸੁਰੱਖਿਅਤ ਹੋਣ ਕਾਰਨ ਅੱਜ ਅਫ਼ਗਾਨਿਸਤਾਨ ’ਚੋਂ ਹਜ਼ਾਰਾਂ ਦੀ ਗਿਣਤੀ ਸਿੱਖ ਹਿਜ਼ਰਤ ਕਰ ਚੁੱਕੇ ਹਨ। ਉਨ੍ਹਾਂ ਭਾਰਤ ਸਰਕਾਰ ਨੂੰ ਅਪੀਲ ਕੀਤੀ ਕਿ ਉਹ ਦੁਨੀਆ ਭਰ ਦੇ ਦੇਸ਼ਾਂ ’ਚ ਸਿੱਖਾਂ ਦੀ ਜਾਨ-ਮਾਲ ਦੀ ਸੁਰੱਖਿਆ ਲਾਜ਼ਮੀ ਬਣਾਉਣ ਲਈ ਸਰਕਾਰਾਂ ਨਾਲ ਗੱਲਬਾਤ ਕਰੇ। ਕੇਂਦਰ ਸਰਕਾਰ ਵੱਲੋਂ ਅਫ਼ਗਾਨਿਸਤਾਨ ਵਿਚ ਸਿੱਖਾਂ ਦੀ ਸੁਰੱਖਿਆ ਯਕੀਨੀ ਬਣਾਉਣ ਲਈ ਵੀ ਤਰਜੀਹੀ ਤੌਰ ’ਤੇ ਢੁੱਕਵੇਂ ਕਦਮ ਚੁੱਕੇ ਜਾਣ।

## ਕਰਫਿਊ ਕਾਰਨ ਸ੍ਰੀ ਦਰਬਾਰ ਸਾਹਿਬ ਰੁਕੇ ਸ਼ਰਧਾਲੂਆਂ ਨੂੰ ਘਰੋ-ਘਰੀ ਪਹੁੰਚਾਉਣ ਲਈ ੫ ਬੱਸਾਂ ਰਵਾਨਾ

ਸ੍ਰੀ ਅੰਮ੍ਰਿਤਸਰ, ੨੯ ਮਾਰਚ : ਕੋਰੋਨਾਵਾਇਰਸ ਦੇ ਕਾਰਨ ਸਰਕਾਰ ਵੱਲੋਂ ਲਗਾਏ ਗਏ ਕਰਫਿਊ ਮਗਰੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਰੁਕੀ ਸੰਗਤ ਨੂੰ ਘਰੋ-ਘਰੀ ਪਹੁੰਚਾਉਣ ਲਈ ਸ਼੍ਰੋਮਣੀ ਕਮੇਟੀ ਨੇ ਉਪਰਾਲਾ ਕੀਤਾ ਹੈ। ਇਸੇ ਤਹਿਤ ੫ ਬੱਸਾਂ ਰਾਹੀਂ ਦਿੱਲੀ ਸਮੇਤ ਹੋਰਨਾਂ ਥਾਵਾਂ ਦੀ ਸੰਗਤ ਨੂੰ ਰਵਾਨਾ ਕੀਤਾ ਗਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਦੇ ਨਿੱਜੀ ਸਕੱਤਰ ਸ. ਮਹਿੰਦਰ ਸਿੰਘ ਆਹਲੀ ਤੇ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਜਸਵਿੰਦਰ ਸਿੰਘ ਦੀਨਪੁਰ ਨੇ ਦੱਸਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੇ ਨਿਰਦੇਸ਼ਾਂ ਅਨੁਸਾਰ ਸੰਗਤ ਨੂੰ ਘਰੋ-ਘਰੀ ਪਹੁੰਚਾਉਣ ਦਾ ਪ੍ਰਬੰਧ ਕੀਤਾ ਗਿਆ ਹੈ। ਉਨ੍ਹਾਂ ਦੱਸਿਆ ਕਿ ਇੱਥੇ ਦਿੱਲੀ ਤੇ ਹਰਿਆਣਾ ਆਦਿ ਦੀ ਸੰਗਤ ਕਰਫਿਊ ਕਾਰਨ ਰੁਕੀ ਹੋਈ ਸੀ, ਕਿਉਂਕਿ ਬਣੇ ਹਾਲਾਤਾਂ ਕਾਰਨ ਆਵਾਜਾਈ ਦੇ ਸਾਧਨ ਬੰਦ ਹੋ ਗਏ ਸਨ। ਉਨ੍ਹਾਂ ਜਾਣਕਾਰੀ ਦਿੱਤੀ ਕਿ ਅੱਜ ਸੰਗਤ ਲਈ ੫ ਬੱਸਾਂ ਭੇਜੀਆਂ ਗਈਆਂ ਹਨ। ਇਨ੍ਹਾਂ ਵਿੱਚੋਂ ੨ ਬੱਸਾਂ ਦਿੱਲੀ ਲਈ ਰਵਾਨਾ ਕੀਤੀਆਂ ਹਨ। ਇਸੇ ਤਰ੍ਹਾਂ ੨ ਬੱਸਾਂ ਕਰਨਾਲ ਅਤੇ ੧ ਬੱਸ ਰਾਜਪੁਰੇ ਲਈ ਭੇਜੀ ਗਈ ਹੈ। ਉਨ੍ਹਾਂ ਕਿਹਾ ਕਿ ਭੇਜੇ ਗਏ ਸ਼ਰਧਾਲੂਆਂ ਨੂੰ ਸਾਵਧਾਨੀਆਂ ਵਰਤਣ ਲਈ ਵੀ ਪ੍ਰੇਰਿਆ ਗਿਆ ਹੈ।

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕੋਰੋਨਾ ਦੇ ਪ੍ਰਕੋਪ ਕਾਰਨ ਲੋੜਵੰਦਾਂ ਤਕ ਪਹੁੰਚਾ ਰਹੀ ਹੈ ਲੰਗਰ

## ਸੰਗਤਾਂ ਨੂੰ ਘਰੋ-ਘਰ ਪਹੁੰਚਾਉਣ ਦੀ ਵੀ ਕੀਤੀ ਪਹਿਲਕਦਮੀ

ਸ੍ਰੀ ਅੰਮ੍ਰਿਤਸਰ, ੨੭ ਮਾਰਚ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕੋਰੋਨਾ ਦੇ ਪ੍ਰਕੋਪ ਕਾਰਨ ਲੋੜਵੰਦ ਲੋਕਾਂ ਤਕ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸਮੇਤ ਵੱਖ-ਵੱਖ ਗੁਰਦੁਆਰਾ ਸਾਹਿਬਾਨ ਤੋਂ ਲੰਗਰ ਸੇਵਾ ਨਿਰੰਤਰ ਜਾਰੀ ਹੈ। ਇਸ ਔਖੀ ਘੜੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੇ ਨਿਰਦੇਸ਼ਾਂ 'ਤੇ ਵੱਧ ਤੋਂ ਵੱਧ ਲੋੜਵੰਦ ਲੋਕਾਂ ਤਕ ਪਹੁੰਚ ਕੀਤੀ ਜਾ ਰਹੀ ਹੈ। ਇਸ ਦੇ ਨਾਲ ਹੀ ਸ੍ਰੀ ਦਰਬਾਰ ਸਾਹਿਬ ਵਿਖੇ ਰੁਕੇ ਸ਼ਰਧਾਲੂਆਂ ਨੂੰ ਵੀ ਉਨ੍ਹਾਂ ਦੇ ਘਰੋ-ਘਰ ਪਹੁੰਚਾਉਣ ਲਈ ਬੱਸਾਂ ਦਾ ਪ੍ਰਬੰਧ ਕੀਤਾ ਗਿਆ ਹੈ। ਦੱਸਣਯੋਗ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਿੱਧੇ ਪ੍ਰਬੰਧ ਹੇਠਲੇ ੭੯ ਗੁਰਦੁਆਰਾ ਸਾਹਿਬਾਨ ਤੋਂ ਰੋਜ਼ਾਨਾ ਲੰਗਰ ਤਿਆਰ ਕਰ ਕੇ ਬੇਹੱਦ ਲੋੜਵੰਦਾਂ ਤਕ ਭੇਜਿਆ ਜਾ ਰਿਹਾ ਹੈ। ਇਸ ਤੋਂ ਇਲਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਲੋਕਲ ਗੁਰਦੁਆਰਾ ਕਮੇਟੀਆਂ ਨੂੰ ਵੀ ਲੋੜਵੰਦਾਂ ਤਕ ਲੰਗਰ ਭੇਜਣ ਦੇ ਨਿਰਦੇਸ਼ ਦਿੱਤੇ ਗਏ ਹਨ। ਹਰ ਰੋਜ਼ ਦੀ ਤਰ੍ਹਾਂ ਇੱਥੇ ਸ੍ਰੀ ਗੁਰੂ ਰਾਮਦਾਸ ਲੰਗਰ ਤੋਂ ਅੱਜ ਵੀ ਗੱਡੀਆਂ ਰਾਹੀਂ ਸ੍ਰੀ ਅੰਮ੍ਰਿਤਸਰ ਦੇ ਵੱਖ-ਵੱਖ ਇਲਾਕਿਆਂ ਵਿਚ ਲੰਗਰ ਪਹੁੰਚਾਇਆ ਗਿਆ। ਲੰਗਰ ਰਵਾਨਾ ਕਰਨ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ ਨੇ ਕਿਹਾ ਕਿ ਇਸ ਸੰਕਟ ਸਮੇਂ ਸ਼੍ਰੋਮਣੀ ਕਮੇਟੀ ਗੁਰੂ ਸਾਹਿਬ ਦੇ ਫ਼ਲਸਫ਼ੇ ਉੱਤੇ ਪਹਿਰਾ ਦੇ ਰਹੀ ਹੈ। ਅੱਜ ਜਦੋਂ ਲੋਕ ਘਰਾਂ ਅੰਦਰੋਂ ਨਿਕਲਣ ਤੋਂ ਡਰ ਰਹੇ ਹਨ ਤਾਂ ਇਸ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੇਵਾਦਾਰ ਲੋੜਵੰਦਾਂ ਤਕ ਲੰਗਰ ਲੈ ਕੇ ਪਹੁੰਚ ਰਹੇ ਹਨ। ਉਨ੍ਹਾਂ ਕਿਹਾ ਕਿ ਭਾਵੇਂ ਕਰਫਿਊ ਕਾਰਨ ਸੇਵਾਦਾਰਾਂ ਦੀ ਘਾਟ ਹੈ ਪਰੰਤੂ ਫਿਰ ਵੀ ਜਿੰਨਾ ਵੱਧ ਤੋਂ ਵੱਧ ਲੰਗਰ ਤਿਆਰ ਕੀਤਾ ਜਾ ਸਕਦਾ ਹੈ, ਉਹ ਸੰਗਤ ਤਕ ਭੇਜਿਆ ਜਾ ਰਿਹਾ ਹੈ। ਉਨ੍ਹਾਂ ਕਿਹਾ ਕਿ ਇਸ ਸਮੇਂ ਪਿੰਡਾਂ ਦੀਆਂ ਗੁਰਦੁਆਰਾ ਕਮੇਟੀਆਂ ਨੂੰ ਵੀ ਲੋੜਵੰਦਾਂ ਦੀ ਮਦਦ ਲਈ ਅੱਗੇ ਆਉਣਾ ਚਾਹੀਦਾ ਹੈ।

ਇਸੇ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਦੱਸਿਆ ਕਿ ਜਿਹੜੀ ਸੰਗਤ ਕਰਫਿਊ ਕਾਰਨ ਸ੍ਰੀ ਦਰਬਾਰ ਸਾਹਿਬ ਰੁਕ ਗਈ ਸੀ ਉਸ ਨੂੰ ਘਰੋ-ਘਰ ਭੇਜਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪ੍ਰਬੰਧ ਕੀਤਾ ਗਿਆ ਹੈ। ਉਨ੍ਹਾਂ ਦੱਸਿਆ ਕਿ ਕੁਝ ਸੰਗਤ ਬੀਤੇ ਕੱਲ ਦਿੱਲੀ ਤੇ ਹੋਰ ਥਾਵਾਂ 'ਤੇ ਭੇਜੀ ਸੀ, ਜਦਕਿ ਭਲਕੇ ਵੀ ੪ ਬੱਸਾਂ ਜਾਣਗੀਆਂ। ਉਨ੍ਹਾਂ ਜਾਣਕਾਰੀ ਦਿੱਤੀ ਕਿ ਭਲਕੇ ੨੮ ਮਾਰਚ ਨੂੰ ਇੱਕ ਬੱਸ

ਸਹਾਰਨਪੁਰ ਯੂਪੀ ਲਈ, ਇੱਕ ਬੱਸ ਬਠਿੰਡਾ ਲਈ ਅਤੇ ਦੋ ਬੱਸਾਂ ਦਿੱਲੀ ਲਈ ਰਵਾਨਾ ਕੀਤੀਆਂ ਜਾਣਗੀਆਂ। ਉਨ੍ਹਾਂ ਕਿਹਾ ਕਿ ਕੁਝ ਸ਼ਰਧਾਲੂ ਗੁਜਰਾਤ ਦੇ ਵੀ ਹਨ ਜਿਨ੍ਹਾਂ ਨੂੰ ਦਿੱਲੀ ਤਕ ਪਹੁੰਚਾਇਆ ਜਾਵੇਗਾ। ਮੁੱਖ ਸਕੱਤਰ ਨੇ ਦੱਸਿਆ ਕਿ ਬੱਸਾਂ ਭੇਜਣ ਲਈ ਪ੍ਰਸ਼ਾਸਨ ਤੋਂ ਪ੍ਰਵਾਨਗੀ ਲਈ ਜਾ ਰਹੀ ਹੈ। ਉਨ੍ਹਾਂ ਇਹ ਵੀ ਦੱਸਿਆ ਕਿ ਟਾਟਾ ਨਗਰ ਦੇ ਕੁਝ ਸ਼ਰਧਾਲੂਆਂ ਨੂੰ ਮਾਤਾ ਗੰਗਾ ਜੀ ਨਿਵਾਸ ਵੀ ਰੱਖਣ ਦਾ ਪ੍ਰਬੰਧ ਕੀਤਾ ਹੈ। ਇਨ੍ਹਾਂ ਲਈ ਇੱਕ ਵੱਖਰੀ ਮੰਜ਼ਿਲ ਖੋਲ੍ਹੀ ਗਈ ਹੈ। ਡਾ. ਰੂਪ ਸਿੰਘ ਅਨੁਸਾਰ ਫ਼ਿਲਹਾਲ ਕਿਸੇ ਵੀ ਸਰਾਂ ਲਈ ਭੇਟਾ ਨਹੀਂ ਲਈ ਜਾ ਰਹੀ। ਇਸ ਦੇ ਨਾਲ ਹੀ ਉਨ੍ਹਾਂ ਜਾਣਕਾਰੀ ਦਿੱਤੀ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਅੱਜ ਕੁਝ ਲੋਕਾਂ ਨੂੰ ਦਿੱਲੀ ਤੋਂ ਅੰਮ੍ਰਿਤਸਰ ਵੀ ਲਿਆਂਦਾ ਗਿਆ ਹੈ।

## ਭਾਈ ਨਿਰਮਲ ਸਿੰਘ ਦੇ ਚਲਾਣੇ ’ਤੇ ਭਾਈ ਗੋਬਿੰਦ ਸਿੰਘ ਲੌਂਗੋਵਾਲ, ਗਿਆਨੀ ਰਘਬੀਰ ਸਿੰਘ ਤੇ ਹੋਰਾਂ ਵੱਲੋਂ ਦੁੱਖ ਪ੍ਰਗਟ

ਸ੍ਰੀ ਅੰਮ੍ਰਿਤਸਰ, ੨ ਅਪ੍ਰੈਲ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਤੇ ਤਖਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ ਸਮੇਤ ਹੋਰਨਾਂ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਸਾਬਕਾ ਹਜ਼ੂਰੀ ਰਾਗੀ ਪਦਮਸ੍ਰੀ ਭਾਈ ਨਿਰਮਲ ਸਿੰਘ ਖਾਲਸਾ ਦੇ ਅਕਾਲ ਚਲਾਣੇ ’ਤੇ ਗਹਿਰੇ ਦੁੱਖ ਦਾ ਪ੍ਰਗਟਾਵਾ ਕੀਤਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਭਾਈ ਨਿਰਮਲ ਸਿੰਘ ਖਾਲਸਾ ਸਿੱਖ ਪੰਥ ਦੇ ਨਾਮਵਰ ਰਾਗੀ ਸਨ, ਜਿਨ੍ਹਾਂ ਦੇ ਚਲਾਣੇ ਨਾਲ ਕੌਮ ਨੂੰ ਵੱਡਾ ਘਾਟਾ ਪਿਆ ਹੈ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਰਤਾ ਪੁਰਖ ਅੱਗੇ ਅਰਦਾਸ ਕੀਤੀ ਕਿ ਉਹ ਭਾਈ ਸਾਹਿਬ ਨੂੰ ਆਪਣੇ ਚਰਨਾਂ ਵਿਚ ਨਿਵਾਸ ਦੇਣ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਭਾਈ ਨਿਰਮਲ ਸਿੰਘ ਦੇ ਪਰਵਾਰਿਕ ਮੈਂਬਰਾਂ ਨਾਲ ਵੀ ਹਮਦਰਦੀ ਪ੍ਰਗਟ ਕੀਤੀ ਹੈ।

ਇਸੇ ਦੌਰਾਨ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ ਨੇ ਭਾਈ ਨਿਰਮਲ ਸਿੰਘ ਦੇ ਚਲਾਣੇ ਨੂੰ ਦੁੱਖਦਾਈ ਕਰਾਰ ਦਿੰਦਿਆਂ ਕਿਹਾ ਕਿ ਰਾਗਬੱਧ ਕੀਰਤਨ ਸ਼ੈਲੀ ਦੇ ਮਾਹਿਰ ਭਾਈ ਖਾਲਸਾ ਦੀ ਰੁਖਸਤੀ ਕੌਮ ਨੂੰ ਹਮੇਸ਼ਾ ਰੜਕਦੀ ਰਹੇਗੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਬੇਵੱਸੀ ਪ੍ਰਗਟ ਕਰਦਿਆਂ ਆਖਿਆ ਕਿ ਸਿੱਖ ਜਗਤ ਦੀ ਇਸ ਬੁਲੰਦ ਹਸਤੀ ਦਾ ਤੁਰ ਜਾਣਾ ਅਤਿਅੰਤ ਪੀੜਾਮਈ ਹੈ। ਇਸ ਦੇ ਨਾਲ ਹੀ ਸੀਨੀਅਰ ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ, ਜੂਨੀਅਰ ਮੀਤ ਪ੍ਰਧਾਨ ਸ. ਗੁਰਬਖਸ਼ ਸਿੰਘ ਖਾਲਸਾ, ਜਨਰਲ

ਸਕੱਤਰ ਸ. ਹਰਜਿੰਦਰ ਸਿੰਘ (ਧਾਮੀ) ਸ਼੍ਰੋਮਣੀ ਕਮੇਟੀ ਦੇ ਮੈਂਬਰਾਂ ਅਤੇ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਸ. ਮਨਜੀਤ ਸਿੰਘ ਬਾਠ ਨੇ ਵੀ ਭਾਈ ਨਿਰਮਲ ਸਿੰਘ ਦੇ ਚਲਾਣੇ 'ਤੇ ਅਫਸੋਸ ਪ੍ਰਗਟ ਕੀਤਾ ਹੈ।

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੂੰ ਸਦਮਾ, ਪਤਨੀ ਬੀਬੀ ਅਮਰਪਾਲ ਕੌਰ ਦਾ ਦੇਹਾਂਤ

### ਵੱਖ-ਵੱਖ ਸ਼ਖਸੀਅਤਾਂ ਨੇ ਭਾਈ ਲੌਂਗੋਵਾਲ ਨਾਲ ਕੀਤਾ ਦੁੱਖ ਸਾਂਝਾ

ਸ੍ਰੀ ਅੰਮ੍ਰਿਤਸਰ, ੨ ਮਈ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੂੰ ਉਨ੍ਹਾਂ ਦੀ ਧਰਮ ਪਤਨੀ ਬੀਬੀ ਅਮਰਪਾਲ ਕੌਰ ਦੇ ਅਕਾਲ ਚਲਾਣਾ ਕਰ ਜਾਣ 'ਤੇ ਗਹਿਰਾ ਸਦਮਾ ਪੁੱਜਾ ਹੈ। ਉਹ ੫੯ ਵਰ੍ਹਿਆਂ ਦੇ ਸਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਦੱਸਿਆ ਕਿ ਬੀਬੀ ਅਮਰਪਾਲ ਕੌਰ ਸ਼ਾਮ ਦੇ ਕਰੀਬ ੬:00 ਵਜੇ ਅਚਾਨਕ ਸਿਹਤ ਵਿਗੜਨ ਮਗਰੋਂ ਅਕਾਲ ਚਲਾਣਾ ਕਰ ਗਏ। ਬੀਬੀ ਅਮਰਪਾਲ ਕੌਰ ਦੇ ਚਲਾਣੇ 'ਤੇ ਸਿੱਖ ਜਗਤ ਅੰਦਰ ਸੋਗ ਦੀ ਲਹਿਰ ਫੈਲ ਗਈ ਹੈ। ਇਸੇ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨਾਲ ਵੱਖ-ਵੱਖ ਆਗੂਆਂ ਨੇ ਹਮਦਰਦੀ ਪ੍ਰਗਟ ਕੀਤੀ ਹੈ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਤਖਤ ਸ੍ਰੀ ਦਮਦਮਾ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਤਖਤ ਸ੍ਰੀ ਪਟਨਾ ਸਾਹਿਬ ਦੇ ਜਥੇਦਾਰ ਗਿਆਨੀ ਰਣਜੀਤ ਸਿੰਘ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ, ਸਾਬਕਾ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ, ਜੂਨੀਅਰ ਮੀਤ ਪ੍ਰਧਾਨ ਭਾਈ ਗੁਰਬਖਸ਼ ਸਿੰਘ ਖਾਲਸਾ, ਜਨਰਲ ਸਕੱਤਰ ਸ. ਹਰਜਿੰਦਰ ਸਿੰਘ (ਧਾਮੀ), ਸ਼੍ਰੋਮਣੀ ਬੁੱਢਾ ਦਲ ਦੇ ਮੁਖੀ ਬਾਬਾ ਬਲਬੀਰ ਸਿੰਘ, ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਬਰਾਂ ਤੇ ਮੈਂਬਰ ਸਾਹਿਬਾਨ, ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ, ਮੁੱਖ ਸਕੱਤਰ ਡਾ. ਰੂਪ ਸਿੰਘ, ਸਕੱਤਰ ਸ. ਮਹਿੰਦਰ ਸਿੰਘ ਆਹਲੀ, ਸ. ਮਨਜੀਤ ਸਿੰਘ ਬਾਠ, ਸ. ਸੁਖਦੇਵ ਸਿੰਘ ਭੂਰਾ ਕੋਹਨਾ, ਸ. ਪਰਮਜੀਤ ਸਿੰਘ ਸਰੋਆ, ਸ. ਪ੍ਰਤਾਪ ਸਿੰਘ, ਸ. ਸੁਖਮਿੰਦਰ ਸਿੰਘ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਬੁਲਾਰੇ ਸ. ਕੁਲਵਿੰਦਰ ਸਿੰਘ

ਰਮਦਾਸ, ਸਾਬਕਾ ਸਕੱਤਰ ਸ. ਦਿਲਜੀਤ ਸਿੰਘ ਬੇਦੀ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਮੁਖਤਾਰ ਸਿੰਘ ਅਦਿ ਸ਼ਖਸੀਅਤਾਂ ਵੱਲੋਂ ਭਾਈ ਗੋਬਿੰਦ ਸਿੰਘ ਲੌਂਗੋਵਾਲ ਨਾਲ ਦੁੱਖ ਸਾਂਝਾ ਕੀਤਾ ਗਿਆ।

## ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕੈਪਟਨ ਅਮਰਿੰਦਰ ਸਿੰਘ ਨੂੰ ਲਿਖਿਆ ਪੱਤਰ

## ਕਿਹਾ, ਸ੍ਰੀ ਹਜ਼ੂਰ ਸਾਹਿਬ ਤੋਂ ਆਏ ਸ਼ਰਧਾਲੂ ਗੁਰੂ-ਘਰਾਂ 'ਚ ਰੱਖੇ ਜਾਣ

## ਸਰਾਂਵਾਂ 'ਚ ਸਭ ਸਹੂਲਤਾਂ ਹੁੰਦਿਆਂ ਸ਼ਰਧਾਲੂਆਂ ਦੇ ਇਕਾਂਤਵਾਸ ਲਈ ਆਰਜ਼ੀ ਪ੍ਰਬੰਧਾਂ ਦੀ ਕੀ ਲੋੜ: ਭਾਈ ਗੋਬਿੰਦ ਸਿੰਘ ਲੌਂਗੋਵਾਲ

ਸ੍ਰੀ ਅੰਮ੍ਰਿਤਸਰ, ੨ ਮਈ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਪੰਜਾਬ ਦੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਨੂੰ ਮੁੜ ਕਿਹਾ ਹੈ ਕਿ ਤਖਤ ਸ੍ਰੀ ਹਜ਼ੂਰ ਸਾਹਿਬ ਨਾਂਦੇੜ (ਮਹਾਰਾਸ਼ਟਰ) ਤੋਂ ਪਰਤੇ ਸ਼ਰਧਾਲੂਆਂ ਨੂੰ ਇਕਾਂਤਵਾਸ ਕਰਨ ਲਈ ਗੁਰਦੁਆਰਾ ਸਾਹਿਬਾਨ ਦੀਆਂ ਸਰਾਂਵਾਂ ਵਰਤੀਆਂ ਜਾਣ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਇਹ ਪ੍ਰਗਟਾਵਾ ਮੁੱਖ ਮੰਤਰੀ ਪੰਜਾਬ ਨੂੰ ਇੱਕ ਪੱਤਰ ਵਿਚ ਕੀਤਾ ਹੈ। ਇਸ ਤੋਂ ਪਹਿਲਾਂ ਵੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਵੱਲੋਂ ਪੰਜਾਬ ਸਰਕਾਰ ਨੂੰ ਇਸ ਸਬੰਧੀ ਅਪੀਲ ਕੀਤੀ ਗਈ ਸੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਮੁੱਖ ਮਤਰੀ ਨੂੰ ਲਿਖਿਆ ਹੈ ਕਿ ਗੁਰੂ-ਘਰਾਂ ਦੀਆਂ ਸਰਾਂਵਾਂ ਵਿਚ ਹਰ ਪ੍ਰਕਾਰ ਦੇ ਪ੍ਰਬੰਧ ਹਨ, ਇਸ ਲਈ ਸਰਕਾਰ ਸ਼ਰਧਾਲੂਆਂ ਨੂੰ ਹੋਰ ਕਿਤੇ ਠਹਿਰਾਉਣ ਦੀ ਬਜਾਏ ਸਰਾਵਾਂ ਵਿਚ ਲਿਆਏ। ਇਸ ਸਬੰਧ ਵਿਚ ਪੰਜਾਬ ਦੇ ਸਾਰੇ ਡਿਪਟੀ ਕਮਿਸ਼ਨਰ ਤੇ ਸਿਵਲ ਸਰਜਨਾਂ ਨੂੰ ਆਦੇਸ਼ ਜਾਰੀ ਕੀਤੇ ਜਾਣ ਕਿ ਉਹ ਸ਼੍ਰੋਮਣੀ ਕਮੇਟੀ ਨਾਲ ਸੰਪਰਕ ਕਰਨ। ਉਨ੍ਹਾਂ ਮੁੱਖ ਮੰਤਰੀ ਨੂੰ ਕਿਹਾ ਕਿ ਬੇਸ਼ੱਕ ਸਰਕਾਰ ਵੱਲੋਂ ਕੁਝ ਗੁਰੂ-ਘਰਾਂ ਅੰਦਰ ਸ਼ਰਧਾਲੂਆਂ ਨੂੰ ਅਲਹਿਦਾ ਕੀਤਾ ਗਿਆ ਹੈ, ਲੇਕਿਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਚਾਹੁੰਦੀ ਹੈ ਕਿ ਸਾਰੇ ਸ਼ਰਧਾਲੂ ਗੁਰਦੁਅਰਿਆਂ ਦੀਆਂ ਸਰਾਵਾਂ ਵਿਚ ਹੀ ਰੱਖੇ ਜਾਣ। ਸ਼੍ਰੋਮਣੀ ਕਮੇਟੀ ਸ਼ਰਧਾਲੂਆਂ ਨੂੰ ਸੰਭਾਲਣ ਦੇ ਨਾਲ-ਨਾਲ ਲੰਗਰ ਤੇ ਸਿਹਤ ਸਹੂਲਤਾਂ ਲਈ ਵੀ ਸਹਿਯੋਗ ਕਰਨ ਨੂੰ ਤਿਆਰ ਬਰ ਤਿਆਰ ਹੈ।

ਇਸੇ ਦੌਰਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਇੱਕ ਬਿਆਨ ਵਿਚ ਕਿਹਾ ਕਿ ਬਹੁਤ ਸਾਰੇ ਸ਼ਰਧਾਲੂਆਂ

ਦੀਆਂ ਵੀਡੀਓ ਸਾਹਮਣੇ ਆ ਰਹੀਆਂ ਹਨ, ਜਿਨ੍ਹਾਂ ਵਿਚ ਉਹ ਆਪਣੀਆਂ ਮੁਸ਼ਕਿਲਾਂ ਦਾ ਜ਼ਿਕਰ ਕਰ ਰਹੇ ਹਨ। ਕਈ ਥਾਵਾਂ 'ਤੇ ਰਹਿਣ ਦੀ ਮੁਸ਼ਕਿਲ ਹੈ ਅਤੇ ਕਿਧਰੇ ਪਖਾਨਿਆਂ ਦੀ ਕਮੀ ਹੈ। ਦੂਸਰੇ ਪਾਸੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਵਾਲੇ ਸਾਰੇ ਗੁਰਦੁਆਰਿਆਂ ਅੰਦਰ ਵਧੀਆ ਸਰਾਂਵਾਂ ਮੌਜੂਦ ਹਨ। ਸਾਫ-ਸੁਥਰੇ ਕਮਰੇ ਤੇ ਬਾਥਰੂਮ ਹਨ, ਜਿੱਥੇ ਸੰਗਤ ਨੂੰ ਕੋਈ ਪ੍ਰੇਸ਼ਾਨੀ ਨਹੀਂ ਆਵੇਗੀ। ਉਨ੍ਹਾਂ ਕਿਹਾ ਕਿ ਗੁਰੂ-ਘਰਾਂ ਅੰਦਰ ਰਿਹਾਇਸ਼, ਲੰਗਰ ਤੇ ਹੋਰ ਲੋੜੀਂਦੀਆਂ ਸਹੂਲਤਾਂ ਦੇ ਹੁੰਦਿਆਂ ਪੰਜਾਬ ਸਰਕਾਰ ਵੱਲੋਂ ਆਰਜੀ ਪ੍ਰਬੰਧ ਹੈਰਾਨੀ ਪੈਦਾ ਕਰਦੇ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਇਹ ਵੀ ਆਖਿਆ ਕਿ ਉਨ੍ਹਾਂ ਨੇ ਤਾਂ ਪਹਿਲੇ ਦਿਨ ਤੋਂ ਹੀ ਸਰਾਂਵਾਂ ਨੂੰ ਅਲਹਿਦਗੀ ਕੇਂਦਰ ਬਣਾਉਣ ਲਈ ਸਰਕਾਰ ਨੂੰ ਸੂਚਿਤ ਕੀਤਾ ਸੀ। ਪਰੰਤੂ ਸਰਕਾਰ ਸਰਾਂਵਾਂ ਨੂੰ ਕਿਉਂ ਨਹੀਂ ਵਰਤਣਾ ਚਾਹੁੰਦੀ ਸਮਝ ਤੋਂ ਪਰ੍ਹੇ ਹੈ।

## ਗੁਰਬਾਣੀ ਦੀਆਂ ਪੋਥੀਆਂ ਦੀ ਬੇਅਦਬੀ ਦੇ ਦੋਸ਼ੀਆਂ ਖ਼ਿਲਾਫ਼ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪਰਚਾ ਦਰਜ

### ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੀਨੀਅਰ ਅਧਿਕਾਰੀ, ਡੀ.ਸੀ. ਤੇ ਪੁਲਿਸ ਕਮਿਸ਼ਨਰ ਮੌਕੇ 'ਤੇ ਪੁੱਜੇ, ਚਾਰ ਦੋਸ਼ੀ ਗ੍ਰਿਫਤਾਰ

ਸ੍ਰੀ ਅੰਮ੍ਰਿਤਸਰ, ੩ ਮਈ : ਸ਼ਹਿਰ ਦੇ ਕੋਟ ਖਾਲਸਾ ਇਲਾਕੇ ਅੰਦਰ ਪੈਂਦੇ ਮੁਹੱਲਾ ਗੁਰੂ ਨਾਨਕ ਪੁਰਾ ਦੇ ਇਕ ਪਰਵਾਰ ਵੱਲੋਂ ਅੱਜ ਗੁਰਬਾਣੀ ਦੀਆਂ ਪਾਵਨ ਪੋਥੀਆਂ ਤੇ ਗੁਟਕਾ ਸਾਹਿਬ ਦੀ ਬੇਅਦਬੀ ਕਰਨ ਦਾ ਮਾਮਲਾ ਸਾਹਮਣੇ ਆਇਆ ਹੈ। ਉਧਰ ਘਟਨਾ ਦਾ ਪਤਾ ਲੱਗਣ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ, ਮੁੱਖ ਸਕੱਤਰ ਡਾ. ਰੂਪ ਸਿੰਘ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾ ਕੋਹਨਾ ਤੇ ਹੋਰ ਘਟਨਾ ਸਥਾਨ 'ਤੇ ਪੁੱਜੇ ਅਤੇ ਦੋਸ਼ੀਆਂ ਖ਼ਿਲਾਫ਼ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਥਾਣਾ ਕੋਟ ਖਾਲਸਾ ਵਿਚ ਪਰਚਾ ਦਰਜ ਕਰਵਾ ਦਿੱਤਾ ਗਿਆ। ਇਸ ਮੌਕੇ ਏਸੀਪੀ ਸ. ਨਰਿੰਦਰ ਸਿੰਘ ਤੇ ਡੀਸੀਪੀ ਸ. ਹਰਜੀਤ ਸਿੰਘ ਧਾਲੀਵਾਲ ਵੀ ਮੌਕੇ 'ਤੇ ਪਹੁੰਚੇ, ਜਿਨ੍ਹਾਂ ਦੀ ਹਾਜ਼ਰੀ ਵਿਚ ਪੁਲਿਸ ਨੇ ਦੋਸ਼ੀ ਮੰਗਲ ਸਿੰਘ ਵਾਸੀ ਗੁਰੂ ਨਾਨਕ ਪੁਰਾ, ਉਸ ਦੇ ਦੋ ਪੁੱਤਰਾਂ ਤੇ ਜਵਾਈ ਨੂੰ

ਗ੍ਰਿਫਤਾਰ ਕਰ ਕੇ ਜਾਂਚ ਅਰੰਭ ਦਿੱਤੀ ਹੈ। ਇਸੇ ਦੌਰਾਨ ਥਾਣਾ ਕੋਟ ਖਾਲਸਾ ਵਿਖੇ ਪਹੁੰਚੇ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਸ. ਸ਼ਿਵਦੁਲਾਰ ਸਿੰਘ (ਢਿੱਲੋਂ) ਤੇ ਪੁਲਿਸ ਕਮਿਸ਼ਨਰ ਸ. ਸੁਖਚੈਨ ਸਿੰਘ (ਗਿੱਲ) ਨੇ ਮਾਮਲੇ ਬਾਰੇ ਬਾਰੀਕੀ ਨਾਲ ਜਾਂਚ ਕਰਨ ਦੇ ਆਦੇਸ਼ ਦਿੱਤੇ। ਪੁਲਿਸ ਕਮਿਸ਼ਨਰ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਵਿਸ਼ਵਾਸ ਦੁਆਇਆ ਕਿ ਦੋਸ਼ੀਆਂ ਪਾਸੋਂ ਪੁੱਛਗਿੱਛ ਕਰ ਕੇ ਮਾਮਲੇ ਦੀ ਤਹਿ ਤੱਕ ਜਾਇਆ ਜਾਵੇਗਾ ਅਤੇ ਦੋਸ਼ੀਆਂ ਵਿਰੁੱਧ ਕਾਰਵਾਈ ਹੋਵੇਗੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਵੀ ਘਟਨਾ ਦੀ ਨਿੰਦਾ ਕਰਦਿਆਂ ਕਿਹਾ ਕਿ ਦੋਸ਼ੀਆਂ ਨੂੰ ਬਖਸ਼ਿਆ ਨਹੀਂ ਜਾਣਾ ਚਾਹੀਦਾ।

ਮਾਮਲੇ ਸਬੰਧੀ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਭਾਈ ਰਜਿੰਦਰ ਸਿੰਘ ਮਹਿਤਾ ਨੇ ਦੱਸਿਆ ਕਿ ਸ਼੍ਰੋਮਣੀ ਕਮੇਟੀ ਨੂੰ ਸਵੇਰੇ ਕੁਝ ਪ੍ਰੇਮੀਆਂ ਨੇ ਜਾਣਕਾਰੀ ਦਿੱਤੀ ਕਿ ਸਥਾਨਕ ਫਤਾਹਪੁਰ ਨੇੜੇ ਕੂੜਾ ਲੈ ਕੇ ਪੁੱਜੀ ਇੱਕ ਗੱਡੀ ਵਿਚ ਕੁਝ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪੋਥੀਆਂ ਪਾਈਆਂ ਗਈਆਂ ਹਨ, ਜਿਸ ’ਤੇ ਸ਼੍ਰੋਮਣੀ ਕਮੇਟੀ ਨੇ ਆਪਣੇ ਅਧਿਕਾਰੀਆਂ ਨੂੰ ਤੁਰੰਤ ਭੇਜਿਆ। ਉਨ੍ਹਾਂ ਦੱਸਿਆ ਕਿ ਕੂੜੇ ਵਾਲੀ ਗੱਡੀ ਦੇ ਡਰਾਇਵਰ ਸ. ਗੁਰਦੀਪ ਸਿੰਘ ਨੇ ਸਿਆਣਪ ਵਰਤਦਿਆਂ ਗੁਰਬਾਣੀ ਦੀਆਂ ਪੋਥੀਆਂ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਗੁਰੂ ਨਾਨਕਪੁਰਾ ਵਿਖੇ ਪਹੁੰਚਾਈਆਂ। ਇਸ ਮਗਰੋਂ ਸ਼੍ਰੋਮਣੀ ਕਮੇਟੀ ਤੇ ਸਥਾਨਕ ਗੁਰਦੁਆਰਾ ਪ੍ਰਬੰਧਕਾਂ ਦੀ ਹਾਜ਼ਰੀ ਵਿਚ ਡਰਾਇਵਰ ਨੇ ਸੰਬੰਧਿਤ ਘਰ ਦੀ ਜਾਣਕਾਰੀ ਦਿੱਤੀ, ਜਿਨ੍ਹਾਂ ਨੇ ਇਸ ਨੂੰ ਕੂੜੇ ਵਿਚ ਰੱਖਿਆ ਗਿਆ ਸੀ। ਡਰਾਇਵਰ ਗੁਰਦੀਪ ਸਿੰਘ ਅਨੁਸਾਰ ਸੰਬੰਧਿਤਾਂ ਨੇ ਕਿਹਾ ਸੀ ਕਿ ਇਹ ਘਰ ਦਾ ਵਾਧੂ ਸਾਮਾਨ ਹੈ। ਪਰ ਜਦੋਂ ਉਸ ਨੇ ਕੂੜਾ ਸੁੱਟਣ ਸਮੇਂ ਦੇਖਿਆ ਤਾਂ ਗੁਰਬਾਣੀ ਦੀਆਂ ਪੋਥੀਆਂ ਤੇ ਗੁਟਕਾ ਸਾਹਿਬ ਪਾਏ ਗਏ। ਕੂੜੇ ਵਿਚ ਦਿੱਤੀਆਂ ਪੋਥੀਆਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਸ਼ਬਦਾਰਥ ਭਾਗ ਪਹਿਲਾ, ਸੁੰਦਰ ਗੁਟਕਾ, ਨਿਤਨੇਮ ਤੇ ਸੁਖਮਨੀ ਸਾਹਿਬ ਦਾ ਗੁਟਕਾ ਸਾਹਿਬ ਸਨ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

## ਪਿੰਡ ਮੀਹਾਂ ਸਿੰਘ ਵਾਲਾ ਵਿਖੇ ਅੰਮ੍ਰਿਤ-ਸੰਚਾਰ

ਭਾਈ ਸੁਖਬੀਰ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ, ਪਿੰਡ ਮੀਹਾਂ ਸਿੰਘ ਵਾਲਾ, ਤਹਿਸੀਲ ਜ਼ੀਰਾ, ਜ਼ਿਲ੍ਹਾ ਫਿਰੋਜ਼ਪੁਰ ਵਿਖੇ ੧੨ ਨਵੰਬਰ, ੨੦੧੯ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਵਿਚ ੩੪ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਅੰਮ੍ਰਿਤ-ਅਭਿਲਾਖੀਆਂ ਨੂੰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਕਕਾਰ ਭੇਟਾ-ਰਹਿਤ ਦਿੱਤੇ ਗਏ।

## ਪਿੰਡ ਬੂਆ ਨੰਗ.ਲੀ ਵਿਖੇ ਅੰਮ੍ਰਿਤ-ਸੰਚਾਰ

ਭਾਈ ਬਲਕਾਰ ਸਿੰਘ ਅਜਨਾਲਾ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਪਿੰਡ ਬੂਆ ਨੰਗਲੀ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੧੫ ਨਵੰਬਰ, ੨੦੧੯ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ੧੬ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਅੰਮ੍ਰਿਤ-ਅਭਿਲਾਖੀਆਂ ਨੂੰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਕਕਾਰ ਭੇਟਾ-ਰਹਿਤ ਦਿੱਤੇ ਗਏ।

## ਰਾਜਾਸਾਂਸੀ ਵਿਖੇ ਅੰਮ੍ਰਿਤ-ਸੰਚਾਰ

ਭਾਈ ਮਨਦੀਪ ਸਿੰਘ ਝੰਡੇਰ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਕਰ ਭਲਾ ਹੋ ਭਲਾ, ਕਸਬਾ ਰਾਜਾਸਾਂਸੀ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੧੭ ਨਵੰਬਰ, ੨੦੧੯ ਨੂੰ ਗੁਰਮਤਿ ਸਮਾਗਮ ਕਰਵਾਇਆ ਗਿਆ। ਇਸ ਦੌਰਾਨ ਹੋਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ੧੬ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਧਰਮ ਪ੍ਰਚਾਰ ਕਮੇਟੀ, (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ। ■